



## *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

### To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ਅਕਤੂਬਰ 1991

ਕੀਮਤ : 60.00 ਰੁਪਏ

ਟਾਈਟਲ : ਸਵਰਨ 'ਸ਼ਵੀ'

ਪ੍ਰਕਾਸ਼ਕ :
ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਕਮੇਟੀ
12, ਪੰਡਤ ਪੰਤ ਮਾਰਗ, ਨਵੀਂ ਦਿੱਲੀ-110001

ਛਾਪਕ :
ਜਨਤਕ ਪ੍ਰੈੱਸ
159, ਲਾਜਪਤ ਰਾਇ ਮਾਰਕੀਟ,
ਚਾਂਦਨੀ ਚੌਕ, ਦਿੱਲੀ-110006

---

CHARAN BHAIT (Poetry)
by
Kartar Singh 'Panchhi'

# ਦੋ ਸ਼ਬਦ

ਸ੍ਰੀ ਕਰਤਾਰ ਸਿੰਘ ਪੰਛੀ ਦੀ ਇਸ ਪੁਸਤਕ ਦੀਆਂ ਰਚਨਾਵਾਂ ਮੈਨੂੰ ਦੋ ਕਾਰਨਾਂ ਕਰਕੇ ਬਹੁਤ ਪਸੰਦ ਹਨ। ਇਕ—ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਸ਼ਰਧਾ ਤੇ ਸਨੇਹ ਕਾਰਨ, ਅਤੇ ਦੂਜਾ—ਨਾਮਧਾਰੀ ਵਿਚਾਰਧਾਰਾ ਨਾਲ ਅਭੇਦਤਾ। ਜਿਥੋਂ ਤੀਕ ਕਾਵਿ-ਗੁਣਾਂ ਦਾ ਸੰਬੰਧ ਹੈ, ਉਹਨਾਂ ਕਾਰਨ ਇਹ ਕਵਿਤਾਵਾਂ ਪਾਠਕ ਦੇ ਮਨ ਵਿਚ ਸੁਖਾਵਾਂ ਸਥਾਨ ਬਣਾ ਲੈਂਦੀਆਂ ਹਨ, ਤੇ ਪਾਠਕ ਦੀ ਮਾਨਸਿਕਤਾ ਦਾ ਹਿੱਸਾ ਬਣ ਜਾਂਦੀਆਂ ਹਨ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਸੰਪੂਰਨ ਸ਼ਖਸੀਅਤ ਤੇ ਉਹਨਾਂ ਦੇ ਪਾਏ ਪੂਰਨੇ ਹੀ ਅਜਿਹੇ ਹਨ, ਜਿਨ੍ਹਾਂ ਕਾਰਨ ਨਾਮਧਾਰੀ ਹੀ ਨਹੀਂ, ਸਮੁੱਚੇ ਮਾਨਵ ਸੰਸਾਰ ਲਈ ਅਦਿੱਖ ਆਕਰਸ਼ਣ ਸੀ, ਤੇ ਜੋ ਇਕ ਵਾਰ ਉਹਨਾਂ ਦੇ ਸੰਪਰਕ ਵਿਚ ਆ ਗਿਆ, ਉਹ ਸਦਾ ਲਈ ਉਹਨਾਂ ਦੇ ਪਿਆਰ ਦਾ ਦੀਵਾਨਾ ਹੋ ਗਿਆ।

ਸ੍ਰੀ ਸਤਿਗੁਰੂ ਪਰਤਾਪ ਸਿੰਘ ਅਵਤਾਰ ਸ਼ਤਾਬਦੀ ਦੇ ਸੰਬੰਧ ਵਿਚ ਪ੍ਰਕਾਸ਼ਤ ਕੀਤੀ ਜਾ ਰਹੀ ਪੁਸਤਕ ਮਾਲਾ ਵਿਚ 'ਪੰਛੀ ਜੀ' ਦੀ ਇਹ ਪੁਸਤਕ ਪ੍ਰਕਾਸ਼ਤ ਕਰਕੇ ਮੈਨੂੰ ਖੁਸ਼ੀ ਹੋ ਰਹੀ ਹੈ। ਇਸ ਨਾਲ ਸਤਿਗੁਰੂ ਰਾਮ ਸਿੰਘ ਜੀ, ਸਤਿਗੁਰੂ ਪਰਤਾਪ ਸਿੰਘ ਜੀ, ਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਏਕਾ-ਜੋਤਿ ਦੇ ਦਰਸ਼ਨ ਹੁੰਦੇ ਹਨ।

ਆਸ ਕਰਦਾ ਹਾਂ, ਇਹ ਪੁਸਤਕ ਵੀ ਪਹਿਲੀਆਂ ਪੁਸਤਕਾਂ ਵਾਂਗ ਪਾਠਕਾਂ ਨੂੰ ਪਸੰਦ ਆਵੇਗੀ।

10 ਅਕਤੂਬਰ 1991

**—ਹਰਵਿੰਦਰ ਸਿੰਘ ਹੰਸਪਾਲ** ਐਮ. ਪੀ.
ਪ੍ਰਧਾਨ : ਸ੍ਰੀ ਸਤਿਗੁਰੂ ਪਰਤਾਪ ਸਿੰਘ ਸ਼ਤਾਬਦੀ ਕਮੇਟੀ

## ਮੁਢਲੇ ਸ਼ਬਦ

ਮਲੇਰਕੋਟਲਾ ਸ਼ਹੀਦਾਂ ਦੀ ਧਰਤੀ ਹੈ। ਏਥੇ ਰੋਹ ਭਰੇ ਉਨ੍ਹਾਂ ਸ਼ਹੀਦਾਂ ਦਾ ਸੁੱਚਾ ਲਹੂ ਡੁਲ੍ਹਿਆ ਹੈ ਜਿਨ੍ਹਾਂ ਨੇ ਭਾਰਤ ਭੂਮੀ ਉਤੇ ਛਾਏ ਬਰਤਾਨਵੀ ਘਟਾਟੋਪ ਵਿਚ ਮਘੋਰਾ ਕੀਤਾ ਅਤੇ ਦੇਸ਼ਵਾਸੀਆਂ ਅੰਦਰ, ਉਨ੍ਹੀਵੀਂ ਸਦੀ ਦੇ ਅੰਤਲੇ ਦਹਾਕਿਆਂ ਵਿਚ ਸੁਤੰਤਰ ਜੀਵਨ ਦੀ ਜਗਿਆਸਾ ਜਗਾਈ ਸੀ। ਮਲੇਰਕੋਟਲੇ ਦੀ ਧਰਤੀ ਦਾ ਕਣ-ਕਣ ਨਾਮਧਾਰੀ ਸਿਰਲੱਥਾਂ ਦੇ ਖ਼ੂਨ ਨਾਲ ਤਰ-ਬਤਰ ਹੈ।

ਏਸੇ ਕੱਲਰ 'ਚੋਂ ਇਕ ਕੰਵਲ ਉਗਿਆ ਹੈ ਕਰਤਾਰ ਸਿੰਘ ਪੰਛੀ। ਨਾ ਜਾਣਾ ਕਦੋਂ ਤੋਂ ਉਸ ਨੇ ਆਪਣੀ ਅਦੁੱਤੀ ਮੁਸਕਾਨ ਨਾਲ ਸਾਂਝ ਪੁਆਈ ਹੈ ਜੋ ਕਿਸੇ ਵੀ ਹਾਲਤ ਵਿਚ ਭੁੱਲਦੀ ਨਹੀਂ। ਜਦੋਂ ਕਿਤੇ ਉਹ ਚਾਣਚਕ ਮਿਲ ਜਾਂਦਾ ਹੈ ਮੁਸਕਾਨ ਹੋਰ ਸ਼ਕਤੀ ਗ੍ਰਹਿਣ ਕਰ ਲੈਂਦੀ ਹੈ। ਪੰਛੀ ਨਾਲ ਮੇਰੀ ਪਛਾਣ ਉਹਦੀ ਨਵੇਕਲੀ ਮੁਸਕਾਨ ਤੋਂ ਹੀ ਹੈ।

ਮੈਨੂੰ ਇਹ ਨਹੀਂ ਪਤਾ ਕਿ ਕਰਤਾਰ ਸਿੰਘ 'ਪੰਛੀ' ਦਾ ਪਰਿਵਾਰ ਕਿੰਨਾ ਹੈ, ਮਾਲ ਦੌਲਤ ਕਿੰਨੀ ਹੈ ? ਪਰ ਇਹ ਮਾਲੂਮ ਹੈ ਕਿ ਉਹ ਤ੍ਰਿਪਤ ਮਾਨਵ ਹੈ। ਜੋ ਕੁਝ ਵੀ ਉਸ ਨੂੰ ਭਗਵਾਨ ਦੇ ਦਰੋਂ ਮਿਲ ਗਿਆ ਹੈ ਉਸ ਨਾਲ ਉਹ ਸੰਤੁਸ਼ਟ ਹੈ, ਮਾਲਾਮਾਲ ਹੈ। ਪਰ ਜੋ ਕੁਝ ਉਸ ਕੋਲ, ਹਮਸ਼ਹਿਰੀਆਂ, ਹਮਸਫ਼ਰਾਂ ਤੋਂ ਜ਼ਿਆਦਾ ਹੈ ਉਹ ਹੈ ਉਸਦਾ ਸ੍ਰੇਸ਼ਟ ਮਨੁੱਖਾ ਅਨੁਭਵ, ਜਾਗਰੂਕਤਾ ਅਤੇ ਸੁੱਚਾ ਅਹਿਸਾਸ; ਉਹ ਹੈ ਅਥਾਹ ਸ਼ਬਦ ਭੰਡਾਰ ਜਿਸ 'ਚੋਂ ਕਵਿਤਾ ਜਨਮ ਲੈਂਦੀ ਹੈ ਜਦੋਂ ਉਹ ਰਚਨਾ ਦੇ ਆਵੇਸ਼ ਵਿਚ ਹੋਵੇ।

'ਪੰਛੀ' ਨੇ ਪੰਜਾਬੀ ਜਗਤ ਨੂੰ ਪਹਿਲਾਂ ਤਿੰਨ ਉੱਤਮ ਕਾਵਿ ਗ੍ਰੰਥ ਭੇਟ ਕੀਤੇ ਹਨ, 'ਸਰਦਲ', 'ਸਿਦਕ-ਕਥੂਰੀ' ਅਤੇ 'ਮੁੜ੍ਹਕੇ ਦੀ ਕੁੱਖ'। ਤ੍ਰੈਵੇ ਨਾਮ ਹੀ ਉਹਦੀ ਕਾਵਿ ਕਲਾ ਅਤੇ ਉਹਦੀ ਰਚਨਾਤਮਿਕਤਾ ਦੀ ਝਲਕ ਪੁਆ ਜਾਂਦੇ ਹਨ। ਹੁਣ ਚੌਥੀ ਰਚਨਾ ਆਈ ਹੈ 'ਚਰਨ ਭੇਟ'। ਯਥਾ ਨਾਮ ਤਥਾ ਗੁਣ ਅਨੁਸਾਰ ਇਹ ਪੁਸਤਕ ਅਤੇ ਇਹਦੀ ਸਮੁੱਚੀ ਕਾਵਿ ਸਮੱਗਰੀ ਸਤਿਗੁਰੂਆਂ ਅਤੇ ਸ਼ਹੀਦਾਂ ਨੂੰ ਸਮਰਪਿਤ ਹੈ।

ਨਮਸਕਾਰ ਕੀਤੀ ਹੋਈ ਵਸਤੂ ਉੱਤੇ ਕਿੰਤੂ ਕਾਹਦੀ ? ਉਹ ਤਾਂ ਭੇਟਾ ਹੋਈ ਸਮੱਗਰੀ ਹੈ, ਸ਼ਰਧਾ, ਸਤਿਕਾਰ ਅਤੇ ਪ੍ਰੇਮਭਾਵਨਾ ਸਹਿਤ। 'ਚਰਨ ਭੇਟ' ਤਾਂ ਤਿਲ ਫੁੱਲ ਤੋਂ ਰਤਨ ਭੰਡਾਰਾਂ ਤਕ ਸਭ ਕੁਝ ਹੀ ਚਰਨ ਭੇਟ ਹੈ। ਏਥੇ ਆ ਕੇ ਤਾਂ ਹਰ ਚੀਜ਼ ਹੀ ਬਰਾਬਰ ਹੋ ਜਾਂਦੀ ਹੈ।

'ਚਰਨ ਭੇਟ' ਕਾਵਿ ਗ੍ਰੰਥ ਵਿਸ਼ੇਸ਼ ਕਰ ਨਾਮਧਾਰੀ ਸ਼ਹੀਦਾਂ ਅਤੇ ਸਤਿਗੁਰੂਆਂ ਨੂੰ ਸਮਰਪਿਤ ਹੈ। ਮੈਨੂੰ ਪੂਰੀ ਜਾਣਕਾਰੀ ਨਹੀਂ ਕਿ ਕਰਤਾਰ ਸਿੰਘ 'ਪੰਛੀ' ਦਾ

ਨਾਮਧਾਰੀਆਂ ਨਾਲ ਕਦੋਂਕਣਾ ਸੰਬੰਧ ਹੈ ? ਇਸ ਸੁੱਚੇ ਹੀਰੇ ਨੂੰ ਵੇਖਿਆਂ ਭਾਵੇਂ ਨਾ ਪਤਾ ਲਗੇ, ਬੋਲਿਆਂ ਕੋਈ ਕਸਰ ਨਹੀਂ ਰਹਿ ਜਾਂਦੀ ਕਿ ਇਹ ਜਨਮ ਜਨਮਾਤਰਾਂ ਦਾ ਨਾਮਧਾਰੀ ਹੈ ।

ਕਰਤਾਰ ਸਿੰਘ 'ਪੰਛੀ' ਦੀ ਕਾਵਿ ਰਚਨਾ ਬਾਰੇ ਕੁਛ ਵਿਸ਼ੇਸ਼ ਜਾਣਨ ਲਈ ਮੈਂ ਉਸ ਦੀਆਂ ਪੂਰਵ ਰਚਿਤ ਪੁਸਤਕਾਂ ਦਾ ਆਸਰਾ ਲਿਆ । 'ਮੁੜ੍ਹਕੇ ਦੀ ਕੁੱਖ' ਨੇ ਮੇਰੀ ਮਦਦ ਕੀਤੀ । ਜਿਸ ਕਿਸੇ ਨੇ ਵੀ ਇਹ ਸੁਝਾਅ ਦਿੱਤਾ ਕਿ ਸ਼ਾਇਰ ਦੀ ਸ਼ਾਇਰੀ ਬਾਰੇ ਕੁਛ ਰਾਵਾਂ ਅੰਤਿਕਾ ਵਿਚ ਅੰਕਿਤ ਕੀਤੀਆਂ ਜਾਣ, ਸਲਾਹੁਣ ਯੋਗ ਹੈ । ਮੈਨੂੰ ਵਿਦਵਾਨ ਲੇਖਕਾਂ ਦੀ ਇਕ ਇਕ ਤੁਕ ਹੀ ਪਿਆਰੇ ਪੰਛੀ ਬਾਰੇ ਬਹੁਤ ਕੁਝ ਦੱਸ ਗਈ । ਜਿਵੇਂ—

ਬਰਨਾਲੇ ਦੇ ਐਮ. ਏ. ਪੀ ਐਚ. ਡੀ. ਡਾ: ਅਮਰ ਕੋਮਲ ਦੇ ਇਹ ਸ਼ਬਦ, "ਪੰਛੀ ਦੀਆਂ ਗ਼ਜ਼ਲਾਂ ਨੂੰ ਪੰਜਾਬੀ ਦੀਆਂ ਚੰਗੀਆਂ ਗ਼ਜ਼ਲਾਂ ਵਿਚ ਸੁਮਾਰ ਕੀਤਾ ਜਾ ਸਕਦਾ ਹੈ ।...ਉਸਦੇ ਕਈ ਸ਼ੇਅਰ ਤਾਂ ਦਿਲ ਦਿਮਾਗ ਨੂੰ ਹਲੂਣਾ ਦੇਣ ਦੀ ਸਮਰੱਥਾ ਰਖਦੇ ਹਨ ।...ਬੋਲੀ ਸਾਧਾਰਣ, ਸ਼ਬਦਾਂ ਦੀ ਚੋਣ ਢੁਕਵੀਂ, ਸ਼ਬਦ ਬਹੁਅਰਥਾਂ ਦੇ ਲਖਾਇਕ ਹਨ ।"

ਮਾਲੇਰਕੋਟਲੇ ਦੇ ਇਕ ਪ੍ਰਬੁਧ ਵਿਅਕਤੀ ਡਾ: ਐਸ. ਤਰਸੇਮ ਨੇ ਆਖਿਆ ਹੈ, "ਪੰਛੀ ਦੀਆਂ ਗ਼ਜ਼ਲਾਂ ਵਿਚ ਮਿੱਤਰਾਂ ਦੀ ਗੱਲ ਵੀ ਹੈ ਤੇ ਲੋਕਾਂ ਦੀ ਵੀ ।...ਉਸ ਦੀ ਗ਼ਜ਼ਲ ਸਿਧਾਂਤ ਅਤੇ ਅਨੁਭਵ ਦਾ ਸਮਾਵੇਸ਼ ਬਣ ਕੇ ਬੜੀ ਖ਼ੂਬਸੂਰਤੀ ਨਾਲ ਪਾਠਕਾਂ ਅਤੇ ਸਰੋਤਿਆਂ ਨੂੰ ਪ੍ਰਭਾਵਿਤ ਕਰ ਲੈਂਦੀ ਹੈ ।—ਪੰਛੀ ਦਾ ਪਿਆਰ ਪਵਿੱਤਰਤਾ ਅਤੇ ਯਥਾਰਥਿਕਤਾ ਦੀਆਂ ਲੀਹਾਂ ਉੱਤੇ ਉਸਰਿਆ ਹੋਇਆ ਹੈ ।"

ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਦੇ ਡਿਪਟੀ ਡਾਇਰੈਕਟਰ ਸ਼੍ਰੀ ਪ੍ਰੇਮ ਭੂਸ਼ਨ ਗੋਇਲ ਤਸਦੀਕ ਕਰਦੇ ਹਨ, "ਕਰਤਾਰ ਸਿੰਘ ਪੰਛੀ ਪਿਛਲੇ 30 ਵਰ੍ਹਿਆਂ ਤੋਂ ਕਵਿਤਾ ਲਿਖਦਾ ਆ ਰਿਹਾ ਹੈ । ਉਸਦੀਆਂ ਗ਼ਜ਼ਲਾਂ ਦੇ ਸ਼ੇਅਰਾਂ ਵਿਚ ਜਜ਼ਬੇ ਦਾ ਉਲਾਰ ਨਹੀਂ ਕਲਪਣਾ ਦੀ ਉਡਾਣ ਜ਼ਰੂਰੀ ਹੈ ।"

ਸਮੀਖਿਆਕਾਰ 'ਨਾਜ਼' ਭਾਰਤੀ ਐਮ. ਏ. ਨੇ ਜੱਗਬਾਣੀ ਰੋਜ਼ਾਨਾ ਸਮਾਚਾਰ ਪੱਤਰ ਵਿਚ ਪੰਛੀ ਦੀ ਸ਼ਾਇਰੀ ਬਾਰੇ ਨਿਰਣਾ ਦਿੱਤਾ, "ਪੰਛੀ 'ਇਕਬਾਲ' ਵਾਂਗ ਸ਼ਾਇਰੀ ਨੂੰ ਦਿਮਾਗੀ ਅੱਯਾਸ਼ੀ ਨਹੀਂ ਸਮਝਦਾ ਸਗੋਂ ਇਸ ਨੂੰ ਕੌਮ ਦੀ ਜ਼ਮੀਰ ਨੂੰ ਜਗਾਉਣ ਤੇ ਝੰਜੋੜਨ ਦਾ ਭਾਵਪੂਰਤ ਸਾਧਨ ਸਮਝਦਾ ਹੈ ।—ਪੰਛੀ ਸਵੱਛ ਜੀਵਨ ਦਾ ਮੁਦਈ ਹੈ ।"

ਪ੍ਰੋ: ਧਰਮ ਚੰਦ ਵਾਤਿਸ਼ ਨੇ ਪੰਛੀ ਦੀ ਕਾਵਿ ਯਾਤਰਾ ਨੂੰ ਨਿੱਜ ਤੋਂ ਪਰ ਤਕ ਦੀ ਯਾਤਰਾ ਆਖਿਆ ਹੈ । ਪ੍ਰੋ: ਫੂਲ ਚੰਦ ਮਾਨਵ ਨੂੰ ਪੰਛੀ ਨੂੰ 'ਛੰਦ ਅਲੰਕਾਰ ਵਿਚ ਮਾਹਰ ਅਤੇ ਗ਼ਜ਼ਲ ਦੇ ਮੁਢਲੇ ਨੇਮਾਂ ਤੋਂ ਜਾਣੂੰ ਸਮਝਿਆ ਹੈ । ਸੰਗਰੂਰ ਦੇ ਡਾ: ਪ੍ਰੀਤਮ ਸੈਨੀ ਨੇ ਪੰਛੀ ਨੂੰ 'ਮਾਨਵ ਵਿਚਾਰਧਾਰਾ ਦਾ ਕਵੀ' ਮੰਨਿਆ ਹੈ । ਸ: ਅਨੰਤ ਸਿੰਘ ਕਾਬਲੀ ਆਖਦੇ ਹਨ, "ਨਵੀਨਤਾ, ਮੌਲਿਕਤਾ ਅਤੇ ਸਪੱਸ਼ਟਤਾ ਉਸ (ਪੰਛੀ) ਦੀ ਕਾਵਿ ਕਲਾ ਦੇ ਵਿਸ਼ੇਸ਼ ਗੁਣ ਹਨ ।" ਡਾ: ਸ਼ਰਨਜੀਤ ਕੌਰ ਨੇ ਪੰਛੀ ਦੀ

'ਸੰਵੇਦਨਾ ਉੱਪਰ ਗਤੀਸ਼ੀਲ ਦਵੰਦ ਦਾ ਪ੍ਰਭਾਵ' ਦੱਸਿਆ ਹੈ। ਡਾ: ਐਸ. ਐਸ. ਅੰਮ੍ਰਿਤ (ਰੀਡਰ) ਉਹਦੀ "ਸ਼ਬਦ ਚੋਣ, ਮੁਹਾਵਰੇ ਅਤੇ ਗ਼ਜ਼ਲ ਦੀ ਪਛਾਣ ਨੂੰ ਇਕ ਨਵੇਕਲਾ ਸੁਰ" ਕਿਹਾ ਹੈ।

ਡਾ: ਧਰਮਪਾਲ ਸਿੰਗਲ ਪ੍ਰੋਫੈਸਰ ਅਤੇ ਚੇਅਰਮੈਨ ਗੁਰੂ ਰਵਿਦਾਸ ਚੇਅਰ ਪੰਜਾਬ ਯੂਨੀਵਰਸਿਟੀ ਚੰਡੀਗੜ੍ਹ 'ਪੰਛੀ' ਨੂੰ ਉਸ ਦੇ ਕਾਵਿਕ ਗੁਣਾਂ ਕਰਕੇ ਇਕ ਉੱਤਮ ਦਰਜੇ ਦਾ ਸ਼ਾਇਰ ਮੰਨਦਾ ਹੈ। ਇਸੇ ਤਰ੍ਹਾਂ ਤਪਾ ਮੰਡੀ ਦੇ ਸਾਹਿਤ ਪਾਰਖੂ ਸ੍ਰੀ ਸੀ. ਮਾਰਕੰਡਾ ਦੇ ਸ਼ਬਦ ਧਿਆਨ ਯੋਗ ਹਨ, "ਪੰਛੀ ਨੇ ਆਧੁਨਿਕ ਲਘੂਮਾਨਵ ਦੀਆਂ ਮਨੋਸਥਿਤੀਆਂ, ਜੀਵਨ ਦੇ ਅੰਤਰ ਵਿਰੋਧਾਂ, ਮਨ ਅੰਦਰਲੀ ਟੁੱਟ-ਭੱਜ ਅਤੇ ਉਸ ਤੋਂ ਉਪਜੇ ਤਣਾਉ ਨੂੰ ਬੜੇ ਹੀ ਕਲਾਤਮਿਕ ਢੰਗ ਨਾਲ ਬਿਆਨ ਕੀਤਾ ਹੈ। ਪੰਛੀ ਗਤੀ, ਕਰਮ ਅਤੇ ਸੰਘਰਸ਼ ਦਾ ਕਵੀ ਹੈ।"

ਸੋ ਸਿਆਣਿਆਂ ਦਾ ਇਕੋ ਮਤ ਹੈ, ਕਰਤਾਰ ਸਿੰਘ ਪੰਛੀ ਦਾ ਸ੍ਰੇਸ਼ਟ ਸ਼ਾਇਰ ਹੋਣਾ।

ਹੱਥਲੀ ਪੁਸਤਕ ਉਸਦੀ ਪਿਛਲੇ ਚੁਹੋ ਸਾਲਾ ਦੀ ਸਾਧਨਾ ਹੈ। ਸ਼ਰਧਾ ਸਤਿਕਾਰ ਵਿਚ ਲਿਖੀਆਂ ਸ਼ਹੀਦਾਂ ਅਤੇ ਸਤਿਗੁਰੂਆਂ ਨੂੰ ਸਮਰਪਿਤ ਕਵਿਤਾਵਾਂ। ਇਹ ਭਾਵਨਾ, ਇਹ ਕਾਵਿ ਸੰਗ੍ਰਹਿ ਨਮਸਕਾਰ ਯੋਗ ਹੈ।

ਪੰਛੀ ਦੇ ਗੀਤਾਂ, ਗ਼ਜ਼ਲਾਂ, ਬਹਿਰਾਂ ਅਤੇ ਛੰਦ-ਬੰਦਸ਼ਾਂ ਨੂੰ ਬਹੁਤ ਵਧੀਆ ਜਾਣਦਿਆਂ ਵੀ ਮੈਨੂੰ ਸੰਤੋਖ ਨਹੀਂ ਸੀ ਹੋ ਰਿਹਾ, ਆਖ਼ਿਰ ਇਹ ਨਾਮਧਾਰੀ ਅਕੀਦੇ ਨੂੰ ਹੀ 'ਚਰਨ ਭੇਟ' ਕਿਉਂ ? ਜੋ ਕਰਦਾ ਸੀ ਉਹਦੇ ਘਰ ਜਾ, ਪਰਵਾਰ ਵਿਚ ਬੈਠ ਉਸ ਨੂੰ ਸੁਣਨ ਸਮਝਣ ਦੀ ਕੋਸ਼ਿਸ਼ ਕਰਾਂ।

ਅਤੇ ਇਹੋ ਕੀਤਾ ਗਿਆ।

ਛੇ ਕੁ ਫੁਟ ਲੰਮਾ, ਸੁਹਣੇ ਨੈਣ-ਨਕਸ਼ਾਂ ਅਤੇ ਰੰਗ ਰੂਪ ਵਾਲਾ ਕਵੀ ਮੈਨੂੰ ਸ਼ਿਵ ਰੂਪ ਹੀ ਲੱਗਾ ਜਿਸ ਨੇ ਹਾਲਾਤ ਦੇ ਤਿਰਸਕਾਰ ਅਤੇ ਪਰਿਵਾਰਕ ਵਿਸ਼ ਨੂੰ ਪੀ ਕੇ ਸੰਸਾਰ ਨੂੰ ਅੰਮ੍ਰਿਤਦਾਨ ਕੀਤਾ ਹੈ। ਮਤੇਈ ਮਾਂ ਦੇ ਦਬਾਅ ਹੇਠ ਵਧੀਆ ਪਿਤਾ ਨੇ ਪੁੱਤਰ ਨੂੰ ਮਾਂ ਸਮੇਤ ਪਿੰਡ ਬੰਗਾਣਵਾਲ (ਸੰਗਰੂਰ) ਤੋਂ ਨਾਨਕੇ ਪੰਜਗਰਾਈਆਂ (ਸੰਗਰੂਰ) ਜਾਣ ਲਈ ਮਜਬੂਰ ਕਰ ਦਿੱਤਾ। ਭਲਾ ਹੋਵੇ ਮਾਮਿਆਂ ਦਾ ਜਿਨ੍ਹਾਂ ਮਾਂ ਪੁੱਤਰ ਨੂੰ ਗਲੇ ਲਗਾ ਕੇ ਜੀਣ ਦਾ ਅਵਸਰ ਦਿੱਤਾ ਅਤੇ ਪੁੱਤਰ ਨੂੰ ਉੱਚੀ ਤਾਲਿਮ (ਐਮ. ਏ. ਬੀ. ਐਡ.) ਹਾਸਲ ਕਰਵਾ ਦਿੱਤੀ।

ਮਾਮੇ ਨਾਮਧਾਰੀ ਤਹਿਰੀਕ ਨਾਲ ਜੁੜੇ ਹੋਣ ਕਰਕੇ ਹੀ ਪੰਛੀ ਤੇ ਨਾਮਧਾਰੀ ਵਿਚਾਰਾਂ ਦਾ ਅਸਰ ਹੋਇਆ। ਪਰ ਇਕ ਹੋਰ ਕਾਰਨ ਵੀ ਹੈ ਪੰਛੀ ਨੂੰ ਨਾਮਧਾਰੀਆਂ ਨਾਲ ਜੋੜੀ ਰੱਖਣ ਵਾਲਾ, ਉਹ ਹੈ ਉਹਦਾ ਜਨਮ ਹੀ ਪ੍ਰਸਿੱਧ ਪੁੱਤਰ-ਦਾਤਾ ਸੰਤ ਕਰਮ ਸਿੰਘ ਹਿੰਮਤ ਪੁਰੀਏ ਦੇ ਆਸ਼ੀਰ-ਬਚਨ ਦੁਆਰਾ ਹੋਣਾ।

1955-56 ਦੀ ਬਾਤ ਹੈ ਇਕੇਰਾਂ ਮਾਮਾ ਹਰਦੇਵ ਸਿੰਘ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਿੰਡ ਪੰਜਗਰਾਈਆਂ ਵਿਚ ਦਰਸ਼ਨ ਦੇਣ ਹਿਤ ਚੌਕ ਕੂਕਿਆਂ (ਸੰਗਰੂਰ) ਵਿਖੇ ਇਸਨੂੰ ਅਰਜ਼ ਕਰਨ ਲਈ ਭੇਜ ਦਿੱਤਾ। ਪਿੰਡ ਦਰਸ਼ਨ ਦੇਣ ਤੋਂ ਬਾਅਦ ਸਤਿਗੁਰੂ

ਜੀ ਚੁੱਲੀਵਾਲ (ਸੰਗਰੂਰ) ਚਲੇ ਗਏ। ਉਥੇ ਹੀ 22-23 ਸਾਲ ਦੇ ਪੜ੍ਹੇ ਲਿਖੇ ਗੱਭਰੂ ਪੰਛੀ ਦੇ ਕੰਨਾਂ ਵਿਚ ਨਾਮ ਅੰਮ੍ਰਿਤ ਦੀ ਫੂਕ ਮਾਰ ਦਿੱਤੀ ਗਈ। ਕਿਸੇ ਮਰਿਆਦਾ ਦੇ ਬੰਧਨ ਦੀ ਚਰਚਾ ਨਹੀਂ ਹੋਈ। 'ਪੰਛੀ' ਬਾਅਦ ਦਾ ਸਾਰਾ ਜੀਵਨ ਹੀ ਕਿਸੇ ਐਸੇ ਸੂਖਮ ਸੂਤਰ ਨਾਲ ਬੱਝਾ ਰਿਹਾ ਹੈ ਕਿ ਸਤਿਗੁਰਾਂ ਦੀਆਂ ਮੁਸਕਾਨਾਂ, ਅਠਖੇਲੀਆਂ ਅਤੇ ਏਕਾਕਾਰਤਾ ਦੀਆਂ ਕਈ ਕਹਾਣੀਆਂ ਉਹਨੂੰ ਯਾਦ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਤਾਂ ਪੰਛੀ ਨੂੰ ਸਦੀਵੀ ਸਹਿਜ ਸੁਖ ਬਖ਼ਸ਼ ਨਾਸਵਾਨ ਸਰੀਰ ਨੂੰ ਤਿਆਗ ਗਏ ਪਰ ਫੇਰ, ਜਾਂ-ਨਸ਼ੀਨ ਸਤਿਗੁਰੂ ਨੇ, "ਅਨਬੋਲਤ ਮੇਰੀ ਬਿਰਥਾ ਜਾਨੀ, ਅਪਣਾ ਨਾਮ ਜਪਾਇਆ" ਵਾਲੀ ਗੱਲ ਕਰ ਵਿਖਾਈ। ਇਕ ਵਾਰ ਨਹੀਂ ਅਨੇਕਾਂ ਵਾਰ ਪ੍ਰਤਖ ਅਪ੍ਰਤਖ ਦਰਸ਼ਨ ਦੇ ਕੇ ਜਾਣੀਜਾਣ ਨੇ ਮਨ ਦੀਆਂ ਸੂਖਮ ਪਰਤਾਂ 'ਚੋਂ ਉੱਠੀ ਜਗਿਆਸਾ ਪਕੜ ਲਈ ਅਤੇ ਪਿਆਰ ਕਮੰਦਾਂ ਨੂੰ ਹੋਰ ਤੋਂ ਹੋਰ ਖਿੱਚਾਂ ਪਾਈਆਂ।

'ਪੰਛੀ' ਪਰਵਾਨ ਕਰਦਾ ਹੈ ਕਿ ਉਹ ਨਿਵਾਣਾ ਵਾਲੇ ਜੀਵਨ ਵੱਲ ਵਹਿ ਜਾਂਦਾ ਜੇਕਰ ਮਿਹਰਬਾਨ ਸਤਿਗੁਰਾਂ ਦੀ ਨਦਰੇ ਕਰਮ ਨਾ ਹੁੰਦੀ।

ਸ੍ਰ: ਰਾਮਕਿਸ਼ਨ ਸਿੰਘ—ਨੰਦ ਕੌਰ ਦੇ ਇਸ ਲਾਲ ਨੇ ਸਦਾ ਹੀ ਸਦਾਚਾਰਕ ਕਦਰਾਂ ਕੀਮਤਾਂ ਨੂੰ ਪਹਿਲ ਦਿੱਤੀ ਹੈ। 'ਪੰਛੀ' ਕਥਨੀ ਅਤੇ ਕਰਨੀ ਦਾ ਕਵੀ ਹੈ। ਜਿਸ ਅੰਤਰੀਵ ਸੁੱਚੇ ਪਿਆਰ ਦੇ ਉਸਨੇ ਗਹਿਰੇ ਘੁਟ ਭਰੇ ਹੋਏ ਹਨ, ਉਹ ਉਹਦੇ ਅੱਖਰ ਅੱਖਰ ਵਿਚ ਝਲਕਦਾ ਹੈ। 'ਪੰਛੀ' ਨੇ ਸੰਜਮ, ਸ਼ਾਲੀਨਤਾ, ਸੁਹਜ, ਸੰਗੀਤ ਅਤੇ ਸਿਆਣਪ ਨੂੰ ਜਿਸ ਖ਼ੂਬਸੂਰਤੀ ਨਾਲ ਸ਼ਿਅਰਾਂ ਵਿਚ ਕੁੱਜੇ ਬੰਦ ਕੀਤਾ ਹੈ ਉਹ ਹਰੇਕ ਪਾਠਕ ਤੋਂ ਪ੍ਰਸ਼ੰਸਾ ਲਵੇਗਾ। ਸ਼ਰਤ ਕੇਵਲ ਇਕ ਹੈ ਕਿ ਪੂਰੇ ਧਿਆਨ ਅਤੇ ਸਹਿਜ ਨਾਲ ਕਵੀ ਦੇ ਭਾਵਾਂ ਦੀ ਯਾਤਰਾ ਕੀਤੀ ਜਾਵੇ।

ਡਾ: ਅਮਰ ਕੋਮਲ ਨੇ ਪੰਛੀ ਨੂੰ ਰਚਨਾ ਪ੍ਰਤੀ ਮਿਹਨਤ ਕਰਨ ਵਾਲੇ ਦੇ ਤੌਰ ਤੇ ਲਿਆ ਹੈ। ਮੈਨੂੰ ਯਾਦ ਆਇਆ ਹੈ ਉਸ ਦੀ ਇਕੋ 'ਅੜ ਗਈ' ਤੁਕ ਤੇ ਛੇ ਮਹੀਨੇ ਦਾ ਸਮਾਂ ਲਗਣਾ। ਗੱਲ ਵੀ ਐਸੀ ਹੀ ਸੀ। ਮਾਰਕਸਵਾਦ ਦੇ ਸਾਰੇ ਦਰਸ਼ਨ ਨੂੰ ਇੱਕੋ ਸ਼ਿਅਰ ਵਿਚ ਰੂਪਮਾਨ ਕਰਨਾ ਸੀ : ਸ਼ਿਅਰ ਵੇਖੋ—

> ਆਇਆ ਜੇ ਇਨਕਲਾਬ ਤਾਂ ਖੋਊ ਗ਼ਰੀਬ ਦੀ ?
> ਪੈਰਾਂ 'ਚੋਂ ਉਸ ਦੇ ਜਾਏਗਾ ਸੰਗਲ ਉਤਾਰਿਆ।

ਉਸ ਦੀਆਂ ਸੁਣਾਈਆਂ ਗ਼ਜ਼ਲਾਂ ਵਿੱਚੋਂ ਕੁਝ ਸ਼ਿਅਰ :—

> ਉਸ ਦੀਆਂ ਮਿੱਠੀਆਂ ਮੁਸਕਾਨਾਂ ਦਾ ਜਦ ਵੀ ਚੇਤਾ ਆ ਜਾਵੇ,
> ਇਉਂ ਲਗਦਾ ਹੈ ਜੀਕਣ ਮੇਰੇ ਤੁਰਦਾ ਫਿਰਦਾ ਸਾਵਾਂ ਨਾਲ।

ਆਸ਼ਾਵਾਦ ਦੀਆਂ ਸਿਖਰਾਂ ਛੂਹੰਦਾ ਇਹ ਸ਼ਿਅਰ :—

> ਜੀਵਨ ਜਲ ਪਰਵਾਹ ਦੇ ਵਾਂਗੂੰ ਤੌਰ ਨਿਰੰਤਰ ਤੁਰਦਾ ਏ,
> ਮੌਤ ਵਿਚਾਰੀ ਆਖਣ ਲਗੀ, ਇਹ ਨਾ ਮੈਥੋਂ ਮਰਦਾ ਹੈ।

ਸ਼ਿਅਰਾਂ ਵਿਚ ਸੱਚ ਤੇ ਸਤਿਕਾਰ ਕਿਵੇਂ ਓਤ ਪੋਤ ਹੈ :—

ਸੱਚ ਹਮੇਸ਼ਾ ਡਟਿਆ ਹੈ,
ਹੁੰਦੇ ਨਹੀਂ ਗੁਨਾਹ ਦੇ ਪੈਰ।
ਮੈਂ ਉਹਨਾਂ ਨੂੰ ਲੋਚ ਰਿਹਾਂ,
ਪੂਜਣ ਯੋਗ ਜਿਨ੍ਹਾਂ ਦੇ ਪੈਰ।

ਇਹ ਸਾਰੀ ਕਰਾਮਾਤ ਉਸ ਅਨੰਦੀ ਪਿਆਰ ਦੀ ਹੈ ਜਿਸ ਬਾਰੇ ਨਾ 'ਪੰਛੀ' ਨੇ ਕਿਸੇ ਨਾਲ ਗੱਲ ਕਰਨੀ ਹੈ ਅਤੇ ਨਾ ਹੀ ਅਸੀਂ ਉਸ ਨਾਲ ਜ਼ਿਆਦਤੀ ਕਰਕੇ ਉਹ ਪਰਦਾ ਖਿਸਕਾਣਾ ਹੈ ਜਿਸ ਦੇ ਉਹਲੇ ਉਹਦਾ ਪ੍ਰੇਰਣਾ ਸਰੋਤ ਹਿਲੋਰੇ ਲੈਂਦਾ ਹੈ।

ਉਹਨੇ ਹਕੀਕਤ ਇਸ ਤਰ੍ਹਾਂ ਬਿਆਨ ਕੀਤੀ ਹੈ :—

ਕੀ ਹਾਲ ਉਹਨਾਂ ਦਾ ਕਹਿ ਸਕੀਏ,
ਜੋ ਮੱਟਾ ਦੇ ਮੱਟ ਪੀ ਜਾਂਦੇ।
ਸਾਡੀ ਰੂਹ ਤਾਂ ਐਨੀ ਖੀਵੀ ਏ,
ਬੱਸ ਨਜ਼ਰਾਂ ਥੀਂ ਨਸ਼ਿਆ ਜਾਏ।

ਤੀਜੀ ਪੁਸਤਕ 'ਮੁੜ੍ਹਕੇ ਦੀ ਕੁੱਖ' ਦਾ ਸਮਰਪਿਤ ਪੜ੍ਹਿਆ ਤਾਂ ਕਵੀ ਦੀ ਬਲਵਾਨ ਆਤਮਾਂ ਦੇ ਦੀਦਾਰੇ ਹੋਏ। ਲਿਖਿਆ ਹੋਇਆ ਸੀ : ਆਪਣੀਆਂ ਪੁੱਤਾਂ ਵਰਗੀਆਂ ਧੀਆਂ ਪ੍ਰਿਤਪਾਲ ਅਤੇ ਅਮਰਜੀਤ ਦੇ ਨਾਂ। ਇਹ ਫੌਲਾਦ ਵਰਗੇ ਸੁੱਚੇ ਆਦਮੀ ਦੀ ਕਰਨੀ ਹੈ ਕਿ ਉਹ ਹਰ ਨਾਇਨਸਾਫ਼ੀ ਦੇ ਖਿਲਾਫ਼ ਸੰਘਰਸ਼ ਕਰਦਾ ਹੈ। ਇਹ ਸਾਊ ਬੰਦਾ ਦਿਨਾ ਘਰ ਕਰ ਜਾਣ ਵਾਲਾ ਹੈ ਕਿ ਜਿਸ ਪਿੰਡ ਦਾ ਇਹ ਟੀਚਰ ਬਣਿਆ ਵੀਹ ਵਰ੍ਹੇ ਉਥੇ ਹੀ ਇਤ ਕੱਢ ਲਿਆ ਜਿਵੇਂ ਗੁਲਸ਼ਨ ਵਿਚੋਂ ਗੁਜ਼ਰ ਰਿਹਾ ਹੋਵੇ।

ਚਿਰੰਜੀਵ ਰਹੇ ਸਾਡਾ ਕਰਤਾਰ ਸਿੰਘ 'ਪੰਛੀ'।

* * *

ਕੁਝ ਅਹਿਮ ਸਤਰਾਂ 'ਚਰਨ ਭੇਟ' ਵਿੱਚੋਂ :

ਦੇਸ਼, ਕੌਮ ਦੇ ਵਾਸਤੇ, ਵਾਰ ਗਏ ਜੋ ਜਾਨ।
ਅੱਜ ਉਨ੍ਹਾਂ ਦੀ ਰਾਖ ਦੀ, ਹੈ ਰਹੀ ਉੱਚੀ ਸ਼ਾਨ।
ਉਹ ਤਾਂ ਆਉਂਦੇ ਰੱਬ ਤੋਂ, ਲੈ ਕੇ ਇਹ ਵਰਦਾਨ।
ਸੰਤ ਉਬਾਰਨ ਵਾਸਤੇ, ਦੇ ਜਾਂਦੀਏ ਬਲੀਦਾਨ।

... ... ... ...

ਜਦ ਤੋਂ 'ਪੰਛੀ' ਓਸ ਮੈਨੂੰ, ਆਖਿਆ ਹੈ ਆਪਣਾ,
ਕਪਟ ਮੇਰੇ ਮਨ ਦਾ ਸਮਝੋ ਲਾਟ ਬਣ ਕੇ ਜਲ ਗਿਆ।

... ... ... ...

ਤੇਰਾ, ਤੇਰਾ, ਕਹਿ ਕੇ, ਤੇਰਾ ਹੋ ਜਾਵਾਂ,
ਤੇਰਾ ਤੇਰਾ ਕਹਿ ਕੇ, ਸਿਦਕ ਜਵਾਂ ਹੁੰਦੇ।

... ... ... ...

ਕਦ ਮਿਲੇਗੀ ਚਰਨ-ਛੋਹ ਇਸ ਨੂੰ ਹਜ਼ੂਰ ?
ਰੋਜ਼ ਹੀ ਵਿਹੜਾ ਦਿਲੇ ਦਾ ਪੋਚਦਾ।

... ... ... ...

ਰਾਜ ਤਾਂ ਸ਼ਕਤੀ ਨਾਲ ਹੈ, ਮਿਲਦਾ ਨਹੀਂ ਉਧਾਰ।
ਜੇਕਰ ਡੰਗ ਨਾ ਮਾਰੀਏ, ਛੱਡੀਏ ਨਾ ਫੁੰਕਾਰ।

... .... ... ...

ਸਰਘੀ ਵੇਲੇ ਪਏ ਭੁਲੇਖਾ, ਜਿਉਂ ਉਸ ਦਾ ਝਲਕਾਰਾ,
ਦੀਦ ਜਿਦ੍ਹੇ ਲਈ ਹਰ ਇਕ ਹੌਂਕਾ, ਲੱਖ ਲੱਖ ਕਰਦਾ ਸਜਦਾ !

... ... ... ...

ਕਦ ਤੱਕ ਕੋਈ ਜ਼ੁਲਮ ਸਹਾਰੇ, ਕਦ ਤੱਕ ਕੋਈ ਧੱਕੇ-ਸ਼ਾਹੀਆਂ ?
ਲੋਕਾਂ ਦੀ ਪਤ ਰੱਖਣ ਖਾਤਰ, ਸੂਰਮਿਆਂ ਨੂੰ ਮਰਨਾ ਪੈਂਦਾ !

... ... ... ...

ਕੂਕਿਆਂ ਦਾ ਰੋਹ ਵੇਖ ਕੇ, ਤੋਪਾਂ ਵੀ ਸ਼ਰਮਾਣ,
ਮਹਿਮਾ ਥੋੜੀ ਗਾ ਰਹੇ, ਅੱਜ ਧਰਤੀ ਅਸਮਾਨ।

... ... ... ...

ਇਹ ਕੈਸੀ ਮੁਸਕਾਨ ਪਾਤਸ਼ਾਹ ?
ਖੁਸ਼ੀਆਂ ਦਾ ਫ਼ਰਮਾਨ ਪਾਤਸ਼ਾਹ !
ਸਹਿਜ-ਸੁਭਾ ਮਨ ਆਖੀ ਜਾਵੇ,
ਹੋ ਜਾਵਾਂ ਕੁਰਬਾਨ ਪਾਤਸ਼ਾਹ।

... ... ... ...

ਵਿਛੜੇ ਹੋਏ ਆਪਣਿਆਂ ਨੂੰ, ਲੱਭ ਲਭ ਕੇ ਗਲ੍ਹ ਲਾਂਦੇ ਹੋ।
ਕੋਮਲ ਜਿੰਦੂ ਫਿਕਰ ਬਥੇਰੇ, ਜੱਗ ਦਾ ਥੱਭ ਉਠਾਂਦੇ ਹੋ।
'ਪੰਛੀ' ਜਦ ਵੀ ਦਰਸ਼ਨ ਕੀਤੇ, ਕਹਿ 'ਕਰਤਾਰ' ਬੁਲਾਂਦੇ ਹੋ।

... ... ... ...

ਕਿੰਨੀ ਸਾਦਗੀ, ਕਿੰਨੀ ਸਰਲਤਾ, ਕਿੰਨੀ ਜ਼ੁਬੇਸ਼ ਅਤੇ ਕਿੰਨੀ ਖ਼ੂਬਸੂਰਤੀ, ਵਾਹ ਕਰਤਾਰ !

—ਪ੍ਰੀਤਮ ਸਿੰਘ ਕਵੀ

## ਗ਼ਜ਼ਲ

### ਸਤਿਗੁਰੂ ਜਗਜੀਤ ਸਿੰਘ ਜੀ ਨੂੰ

ਇਹ ਕੈਸੀ ਮੁਸਕਾਨ ਪਾਤਸ਼ਾਹ ?
ਖੁਸ਼ੀਆਂ ਦਾ ਫ਼ਰਮਾਨ ਪਾਤਸ਼ਾਹ !

ਸਹਿਜ-ਸੁਭਾ ਮਨ ਆਖੀ ਜਾਵੇ,
"ਹੋ ਜਾਵਾਂ ਕੁਰਬਾਨ ਪਾਤਸ਼ਾਹ।"

ਹਰ ਪਲ ਧੜਕਣ ਅੰਦਰ ਵੱਸੇਂ,
ਇਹੋ ਨੇ ਅਰਮਾਨ ਪਾਤਸ਼ਾਹ।

ਧੜਕਣ ਸਰਗਮ ਵਰਗੀ ਹੋਵੇ,
ਐਸੀ ਮਾਰੋ ਤਾਨ ਪਾਤਸ਼ਾਹ।

ਜਿਸ 'ਤੇ ਨਜ਼ਰ ਮਿਹਰ ਦੀ ਹੋਵੇ,
ਪਾ ਜਾਂਦੇ ਹੋ ਜਾਨ ਪਾਤਸ਼ਾਹ।

ਝੋਲੀ ਉਸ ਦੀ ਭਰ ਜਾਂਦੀ ਹੈ,
ਜਿੱਧਰ ਕਰੋਂ ਧਿਆਨ ਪਾਤਸ਼ਾਹ।

ਦੁਖੀਆਂ ਦੇ ਦੁੱਖ ਜਰਨ ਦੀ ਖ਼ਾਤਰ,
ਹੁੰਦੇ ਰਹੋਂ ਹੈਰਾਨ ਪਾਤਸ਼ਾਹ।

"ਅਮਨਾ ਅੰਦਰ ਹੈ ਖ਼ੁਸ਼ਹਾਲੀ",
ਕਰਦੇ ਰਹੋਂ ਐਲਾਨ ਪਾਤਸ਼ਾਹ।

ਜਿਸ 'ਤੇ ਹੱਥ ਮਿਹਰ ਦਾ ਰਖੋਂ,
ਬਣ ਜਾਂਦੈ ਗੁਣਵਾਨ ਪਾਤਸ਼ਾਹ ।

ਸੁੱਚ, ਸੰਜਮ, ਤੇ ਭਜਨ ਬੰਦਗੀ,
ਉਪਮਾ ਕਰੇ ਜਹਾਨ ਪਾਤਸ਼ਾਹ ।

'ਪੰਛੀ' ਮੱਤ ਅਸਾਡੀ ਥੋੜ੍ਹੀ,
ਸਿਫ਼ਤ ਕਰਨ ਵਿਦਵਾਨ ਪਾਤਸ਼ਾਹ ।

## ਗ਼ਜ਼ਲ

ਫੇਰ ਉਸ ਦਾ ਕੰਵਲ ਮੁਖੜਾ, ਮੁਸਕਰਾ ਕੇ ਛਲ ਗਿਆ।
ਲਹਿ ਗਈ ਦੋ ਮਨ ਦੇ ਅੰਦਰ, ਜੋ ਵੀ ਕਹਿ ਕੇ ਗੱਲ ਗਿਆ।

ਇਹ ਕੋਈ ਜਾਦੂਗਰੀ ਹੈ, ਜਾਂ ਕੋਈ ਹੈ ਕਰਾਮਾਤ,
ਮੋਮਨ ਵੀ ਉਸ ਦੇ ਦੀਦ ਸਾਵ੍ਹੇਂ, ਮੋਮ ਵਾਂਗੂੰ ਢਲ ਗਿਆ।

ਓਸ ਦੇ ਚਰਨਾਂ 'ਤੇ, ਸੱਭੇ ਸੀਸ, ਝੁਕਦੇ ਵੇਖ ਲੈ,
ਪਿਆਰ ਦੀ ਵਲਗਣ 'ਚ, ਉਸ ਦੇ ਨਾਸਤਕ ਵੀ ਵਲ ਗਿਆ।

ਜਦ ਵੀ ਕੋਈ ਫ਼ਿਕਰ, ਮੇਰੇ ਮਨ ਨੂੰ ਆ ਕੇ ਘੇਰਦੈ,
ਓਸ ਦੀ ਰਹਿਮਤ ਦੇ ਸਦਕੇ, ਫ਼ਿਕਰ ਮੇਰਾ ਟਲ ਗਿਆ।

ਜਦ ਤੋਂ 'ਪੰਛੀ' ਓਸ ਮੈਨੂੰ, ਆਖਿਆ ਹੈ 'ਆਪਣਾ',
ਕਪਟ ਮੇਰੇ ਮਨ ਦਾ ਸਮਝੋ ਲਾਟ ਬਣ ਕੇ ਜਲ ਗਿਆ।

## ਗ਼ਜ਼ਲ

## ਸਤਿਗੁਰੂ ਜਗਜੀਤ ਸਿੰਘ ਜੀ

ਪਿਆਰ ਤਿਰੇ ਦਾ ਜ਼ਿਕਰ ਹੀ ਥਾਂ ਪੁਰ ਥਾਂ ਹੁੰਦੈ।
ਮੰਦਰ, ਮਸਜਦ ਅੰਦਰ, ਵਿਚ ਸਰਾਂ ਹੁੰਦੈ।

ਪਿਆਰ ਤਿਰੇ ਦੀ ਗੰਗਾ, ਸਭ ਨੂੰ ਤਾਰ ਰਹੀ,
ਯਾਦਾਂ ਵਿਚ ਸਮੋ ਕੇ, ਕੱਟ ਗੁਨ੍ਹਾਂ ਹੁੰਦੈ।

ਮੇਹਰ ਤਿਰੀ ਦੀਆਂ ਗੱਲਾਂ, ਲੋਕੀਂ ਕਰਦੇ ਨੇ,
ਜਿਸ ਵੱਲ ਨਜ਼ਰਾਂ ਹੋਵਣ, ਪਾਪ ਫਨ੍ਹਾਂ ਹੁੰਦੈ।

ਮਿੱਠੜੇ ਬੋਲ ਬਚਾਵਣ, ਰੁੜ੍ਹਦੇ ਜਾਂਦੇ ਨੂੰ,
ਮਨ ਦਾ ਵੇਗ ਤਾਂ ਐਸਾ, ਜਿਵੇਂ ਝਨਾਂ ਹੁੰਦੈ।

ਤੇਰਾ, ਤੇਰਾ, ਕਹਿ ਕੇ, ਤੇਰਾ ਹੋ ਜਾਵਾਂ,
ਤੇਰਾ ਤੇਰਾ ਕਹਿ ਕੇ, ਸਿਦਕ ਜਵਾਂ ਹੁੰਦੈ।

ਮੁਸਕਾਨਾਂ ਦੇ ਜਾਦੂ, ਵਿਚ ਜੋ ਬਰਕਤ ਹੈ,
'ਪੰਛੀ' ਗੁੱਝਾ ਭੇਦ, ਜੋ ਨਹੀਂ ਸੁਣਾ ਹੁੰਦੈ।

## ਗ਼ਜ਼ਲ

ਜਦ ਵੀ ਉਸ ਦੇ, ਦਰਸ਼ ਨੂੰ, ਮਨ ਲੋਚਦਾ।
ਹੋਰ ਕੁਝ ਵੀ, ਫੇਰ ਨਾ, ਮਨ ਸੋਚਦਾ।

ਪਿਆਰ ਦੀ ਦੁਨੀਆਂ ਦਾ, ਇਹ ਦਸਤੂਰ ਹੈ,
ਪਿਆਰ ਦੇ ਵਿਚ, ਕੰਮ ਕੀ, ਸੰਕੋਚ ਦਾ।

ਇਕ ਲਹਿਰ ਵਹਿੰਦੀ ਹੈ, ਉਸ ਦੇ ਪਿਆਰ ਦੀ,
ਮੈਂ ਨਹੀਂ, ਉਸ ਨੂੰ, ਕਦੀ ਵੀ ਰੋਕਦਾ।

ਹਿਜਰ ਦੀ ਭੱਠੀ, ਤਪਾਈ ਜਾ ਰਿਹਾਂ,
ਜਿੰਦ ਦਾ ਬਾਲਣ, ਹਾਂ ਉਸ ਵਿਚ ਝੋਂਕਦਾ।

ਕਦ ਮਿਲੇਗੀ, ਚਰਨ-ਛੋਹ, ਇਸ ਨੂੰ ਹਜ਼ੂਰ ?
ਰੋਜ਼ ਹੀ ਵਿਹੜਾ ਦਿਲੇ ਦਾ ਪੋਚਦਾ।

ਓਸ ਜੋ ਆਖੀ, ਇਲਾਹੀ ਬਾਤ ਹੈ,
ਕੌਣ ਹੈ, 'ਪੰਛੀ' ਜੋ ਇਸ ਨੂੰ ਘੋਖਦਾ ?

## ਗ਼ਜ਼ਲ

## ਸਤਿਗੁਰੂ ਜਗਜੀਤ ਸਿੰਘ ਜੀ

ਸੁਫਨੇ ਵਿਚ ਵੀ ਆ ਜਾਂਦੇ ਹੋ।
ਫੁੱਲਾਂ ਵਾਂਗੂੰ ਮੁਸਕਾਂਦੇ ਹੋ।

ਮਿੱਠੀਆਂ ਮਿੱਠੀਆਂ ਗੱਲਾਂ ਕਰਕੇ,
ਚੰਚਲ ਮਨ ਨੂੰ ਭਰਮਾਂਦੇ ਹੋ।

ਬਹੁਤ ਪਿਆਰੀ ਪਾਕ ਪਵਿੱਤਰ,
ਰੂਹ ਦੀ ਗੱਲ ਸਮਝਾਂਦੇ ਹੋ।

ਮਨ ਦਾ ਭਰਮ ਕਾਫ਼ੂਰ ਹੋ ਜਾਵੇ,
ਐਸੀ ਨਜ਼ਰ ਉਠਾਂਦੇ ਹੋ।

ਗ਼ਾਫ਼ਲ ਹੋਈ ਜਿੰਦ ਨਿੰਦਰਾਈ,
ਰਮਜ਼ਾਂ ਨਾਲ ਜਗਾਂਦੇ ਹੋ।

ਜਗਤ ਜਲੰਦੇ ਅੰਦਰ ਤੱਕਾਂ,
ਨਾਮ ਦਾ ਮੀਂਹ ਵਰਸਾਂਦੇ ਹੋ।

ਭੁੱਲੀ ਭਟਕੀ ਦੁਨੀਆਂ ਤਾਈਂ,
ਸਿੱਧਾ ਰਾਹ ਦਰਸਾਂਦੇ ਹੋ।

ਵਿਛੜੇ ਹੋਏ ਆਪਣਿਆਂ ਤਾਈਂ,
ਲੱਭ ਲੱਭ ਕੇ ਗਲ੍ਹ ਲਾਂਦੇ ਹੋ।

ਕੋਮਲ ਜਿੰਦੂ ਫਿਕਰ ਬਥੇਰੇ,
ਜੱਗ ਦਾ ਬੋਝ ਉਠਾਂਦੇ ਹੋ ।

'ਪੰਛੀ' ਜਦ ਵੀ ਦਰਸ਼ਨ ਕੀਤੇ,
ਕਹਿ 'ਕਰਤਾਰ' ਬੁਲਾਂਦੇ ਹੋ ।

## ਗੀਤ

### ਸਤਿਗੁਰੂ ਪਾਤਸ਼ਾਹ ਜੀ

ਮੈਨੂੰ—
ਰੰਗ ਕੇ ਛੱਡਿਆ ਈ, ਲਾਲ;
ਏਸ ਲਲਾਰੀ ਨੇ !

ਕੀਤੀ ਏ ਕੈਡੀ ਕਮਾਲ,
ਏਸ ਲਲਾਰੀ ਨੇ !!

ਜਿੰਦ ਮੇਰੀ ਦੀਆਂ, ਬੈਨੀਆਂ ਫੜ ਕੇ,
ਕੀਤਾ ਈ ਖ਼ੂਬ ਨਿਹਾਲ ।...

ਗੁੱਝੀ ਰਮਜ਼ ਵੀ, ਸਮਝਾਈ ਏ,
ਸਮਝ ਕੇ, ਆਪਣਾ ਬਾਲ ।...

ਨੈਣ ਨਿਰੇ, ਪਿਆਰਾਂ ਦੇ ਸੋਮੇ,
ਸੁਰਤ, ਸ਼ਬਦ ਦੇ ਨਾਲ ।...

ਇਸ ਦੀਆਂ, ਮਿੱਠੀਆਂ ਮੁਸਕਾਨਾਂ ਦਾ,
ਝੱਲਿਆ ਨਾ ਜਾਏ, ਜਮਾਲ ।...

ਬੋਲ ਜਿਵੇਂ, ਕੋਈ ਮਾਖਿਉਂ ਮਿੱਠੜੇ,
ਸਹਿਜ ਧੁਨੀ, ਸੁਰ ਤਾਲ ।...

ਨਜ਼ਰਾਂ ਵਿਚ, ਮਿਹਰਾਂ ਦੀਆਂ ਨਜ਼ਰਾਂ,
ਨਦਰੀਂ ਨਦਰ ਨਿਹਾਲ ।...

ਮਾਨੁੱਖਤਾ ਦਾ, ਮਹਿਰਮ ਹੋ ਕੇ,
ਬਖ਼ਸ਼ਸ਼, ਖਿਮਾ, ਖਿਆਲ ।...

ਇਹ ਅਮਨਾਂ ਦਾ, ਵਣਜਾਰਾ ਹੈ,
ਕਰੇ ਅਮਨ ਦੀ ਭਾਲ ।

ਇਹ ਕਲਜੁਗ ਵਿਚ, ਲੋਅ ਪਿਆ ਵੰਡੇ,
'ਨਾਮ' ਦਾ ਦੀਵਾ ਬਾਲ ।...

'ਪੰਛੀ' ਆਖ਼ਰ, ਸਮਝ ਗਿਆ ਹੈ,
ਮੁਸ਼ਕਲ ਬੜਾ ਸਵਾਲ ।...

## ਗੀਤ ਸੁਆਗਤ ਦਾ

ਘਰ ਆਏ ਸਤਿਗੁਰ ਆਪਣੇ ਦਾ,
ਮੈਂ ਦਿਲੋਂ ਸੁਆਗਤ ਕਰਦਾ ਹਾਂ !!
... ... ... ...
... ... ... ...

ਮੇਰੇ ਚਾਰ ਚੁਫੇਰੇ ਦੇ, ਕੋਈ ਅੰਗ ਅੰਗ ਨਸ਼ਿਆ ਗਏ ਨੇ।
ਉਹ ਨੂਰੀ, ਆਪਣੇ ਮੁਖੜੇ ਨੂੰ, ਬੱਸ ਜ਼ਰਾ ਜਿੰਨਾ ਮੁਸਕਾ ਗਏ ਨੇ।
ਪਾਕ ਪਵਿੱਤਰ ਨਜ਼ਰਾਂ ਥੀਂ, ਕੋਈ ਬਾਤ ਅਸਾਨੂੰ ਪਾ ਗਏ ਨੇ।
ਇਸ ਦਿਲ ਮੇਰੇ ਦੇ ਅੰਬਰ 'ਤੇ, ਜਿਉਂ ਬੱਦਲ ਬਣ ਕੇ ਛਾ ਗਏ ਨੇ।
ਉਹ ਦੀਪਕ ਮੇਰੀਆਂ ਰੀਝਾਂ ਦਾ,
ਮੈਂ ਵਾਂਗ ਪਤੰਗੇ ਸੜਦਾ ਹਾਂ !!...

ਦੁਨੀਆਂ ਤਾਂ ਭਾਵੇਂ ਲੱਖ ਵੱਸਦੀ, ਸਾਨੂੰ ਸੱਜਣਾਂ ਨਾਲ ਬਹਾਰਾਂ ਨੇ।
ਸੱਜਣਾਂ ਦੇ ਬਾਝੋਂ ਗੁਲਸ਼ਨ ਵਿਚ, ਕਲੀਆਂ ਵੀ ਲੱਗਦੀਆਂ ਖ਼ਾਰਾਂ ਨੇ।
ਕੀ ਮਸਜਦ ਵਾਲਾ ਸਮਝ ਸਕੇ, ਉਹ ਮੇਰੇ ਲਈ ਸਰਕਾਰਾਂ ਨੇ।
ਇਹ ਪ੍ਰੀਤ ਅਗੰਮੀ ਧੜਕਣ ਹੈ, ਲਿਖ ਛੱਡਿਆ ਕਈ ਹਜ਼ਾਰਾਂ ਨੇ।
ਉਹ ਮਹਿਰਮ ਮੇਰੇ ਦਰਦਾਂ ਦਾ,
ਦਿਲ ਉਸ ਦੀ ਭੇਟਾ ਧਰਦਾ ਹਾਂ !!....

ਕਾਦਰ ਦੀ ਕੁਦਰਤ ਪਿਆਰੀ ਤਾਂ, ਖੁਸ਼ੀਆਂ ਭਰਪੂਰ ਖ਼ਜ਼ਾਨਾ ਹੈ।
ਪਰ ਖਿੜ ਕੇ ਹੱਸਦੇ ਫੁੱਲਾਂ ਨੂੰ, ਸਾੜਨ ਲਈ ਬੜਾ ਜ਼ਮਾਨਾ ਹੈ।
ਅਸੀਂ ਸੱਚ ਮੁੱਚ ਉਸ ਦੇ ਹੋ ਚੁੱਕੇ, ਚੁੱਪ ਰਹਿਣਾ ਇਕ ਬਹਾਨਾ ਹੈ।
ਅਸੀਂ ਸੇਧਾਂ ਉਸ ਵੱਲ ਲਾ ਲਈਆਂ, ਹੁਣ ਮਿਲਿਆ ਅਸਲ ਨਿਸ਼ਾਨਾ ਹੈ।
ਦੁਨੀਆਂ ਦੇ ਹਰ ਇਕ ਮਿਹਣੇ ਨੂੰ,
ਮੈਂ ਉਸ ਦੀ ਖ਼ਾਤਰ ਜਰਦਾ ਹਾਂ !!...

ਇਹ ਪ੍ਰੇਮ ਦੀ ਮਹਿਫਲ ਵੱਖਰੀ ਹੈ, ਇਹ ਵੱਖਰੀ ਜਿਹੀ ਕਹਾਣੀ ਹੈ।
ਪ੍ਰੀਤਾਂ ਦੇ ਲੌਰ ਨੂੰ ਉਹ ਜਾਣੇ, ਜਿਸ ਛਹਿਬਰ ਇਸ ਦੀ ਮਾਣੀ ਹੈ।
ਕੁਝ ਹਾਲ ਅਸਾਂ ਦਾ ਪੁੱਛ ਉਨ੍ਹਾਂ, ਕੋਈ ਗੱਲ ਦਿਲੇ ਦੀ ਜਾਣੀ ਹੈ।
ਮੈਂ ਸਮਝਾਂ ਜੀਵਨ ਸਫਲ ਹੋਇਆ, ਉਸ ਗੁੱਝੀ ਰਮਜ਼ ਪਛਾਣੀ ਹੈ।

ਦਿਲ 'ਪੰਛੀ' ਪਿਆਰਾ ਲਹਿਰਾਂ ਨੂੰ,
ਤਾਂ ਪ੍ਰੇਮ ਲਹਿਰ ਵਿਚ ਤਰਦਾ ਹਾਂ !!
ਘਰ ਆਏ ਸਤਿਗੁਰ ਆਪਣੇ ਦਾ,
ਮੈਂ ਦਿਲੋਂ ਸੁਆਗਤ ਕਰਦਾ ਹਾਂ !!

## ਵਾਹ ! ਸਤਿਗੁਰ ਪਰਤਾਪ ਸਿੰਘ ਜੀ

ਵਾਹ ਸਤਿਗੁਰ ਪਰਤਾਪ ਸਿੰਘ ਜੀ,
ਤੇਰੇ ਚੋਜ ਨਿਆਰੇ ।
ਜਿਸ ਪਾਸੇ ਵੀ ਨਜ਼ਰ ਉਠਾਈ,
ਕਰ ਦਿੱਤੇ ਉਜਿਆਰੇ ।

1. ਜਨਮ ਸਮੇਂ ਹੀ ਭੈਣੀਂ ਸਾਹਿਬੋਂ,
ਘੱਟ ਗਈਆਂ ਸਖਤਾਈਆਂ ।
ਜ਼ੁਲਮ ਕਰੇਂਦੇ ਹਾਕਮ ਨੇ ਵੀ,
ਧਾਰ ਲਈਆਂ ਨਰਮਾਈਆਂ ।
ਬਚਪਨ ਦੇ ਵਿਚ ਨਾਲ ਹਾਣੀਆਂ,
ਚੋਜੀ ਸਮੇਂ ਗੁਜ਼ਾਰੇ ।...

2. ਅੱਖੜ ਪਸ਼ੂਆਂ, ਜਾਨਵਰਾਂ ਨੂੰ,
ਪਿਆਰ ਨਾਲ ਪੁਚਕਾਰੇਂ ।
ਮਾਰ ਪਲਾਕੀ ਕਰੇਂ ਸਵਾਰੀ,
ਬਲ ਤੋਂ ਮੂਲ ਨਾ ਹਾਰੇਂ ।
ਮਾਰ ਖੋਰੇ ਵੀ ਥਾਪੀ ਦੇ ਕੇ,
ਬੰਦਿਆਂ ਵਾਂਗ ਸੰਵਾਰੇ ।...

3. ਗਊਆਂ ਨਾਲ ਵੀ ਮੋਹ ਅਣੋਖਾ,
ਨਜ਼ਰਾਂ ਨਾਲ ਨਿਹਾਰਨ ।
ਕਿੰਨੀ ਖਿੱਚ ਮੁਹੱਬਤ ਵਾਲੀ,
ਤ੍ਰੁੱਭ ਬਿਨ ਮੂਲ ਨਾ ਮਾਰਨ ।
ਸੋਹਣੀਆਂ ਨਸਲਾਂ ਪਾਲ ਪਾਲ ਕੇ,
ਕੀਤੇ ਵਾਰੇ ਨਿਆਰੇ ।...

4. ਗੁਰ ਗੱਦੀ ਦੀਆਂ ਜ਼ੁੰਮੇਵਾਰੀਆਂ,
ਡੱਟ ਕੇ ਖ਼ੂਬ ਨਿਭਾਈਆਂ ।
ਕਰੀ ਤਪੱਸਿਆ ਸਿਦਕੀ ਵਾਂਗੂੰ,
ਝੱਲੀਆਂ ਸਭ ਕਠਨਾਈਆਂ ।
ਐਪਰ ਨਿੱਡਰ ਹੋ ਕੇ ਵਿਚਰੇ,
ਸ਼ਰਨ ਪਏ ਆ ਸਾਰੇ ।...

5. 'ਪੰਡਤ' ਵਰਗੇ ਵਿਦਵਾਨਾਂ ਨੂੰ,
ਹੱਥੀਂ ਆਪ ਸਜਾਇਆ ।
ਸੰਗਤਾਂ ਵਿਚ ਪਰਚਾਰ ਕਰਨ ਦਾ,
ਸੋਹਣਾ ਵੱਲ ਸਮਝਾਇਆ ।
ਵਿੱਦਿਆ ਦੇ ਇਸ 'ਮਾਰਤੰਡ' ਤੋਂ,
ਨਾਦੂ ਖਾਂ ਵੀ ਹਾਰੇ ।...

6. 'ਕਵੀ', ਕਵੀਸ਼ਰ, ਜੱਥੇਦਾਰ ਜੋ,
ਦਰ ਸਾਹਿਬ ਦੇ ਆਏ ।
ਉਹਨਾਂ ਨੇ ਵੀ ਹਰ ਪਲ ਹਰ ਛਿਨ,
ਸ਼ਬਦ ਰਸੀਲੇ ਗਾਏ ।
ਆਸਾ-ਪੂਰਕ ਵਾਰ ਆਸਾ ਦੀ,
ਜੋਸ਼ 'ਚ ਲਾਉਂਦੇ ਵਾਰੇ ।...

7. ਨਾਮ ਤੇਰੇ ਦੇ ਮਸਤਾਨੇ ਤਾਂ,
ਮਸਤ ਹੋ ਮਾਰਨ ਕੂਕਾਂ ।
ਇਹ ਕੂਕਾਂ ਦਾ ਭੇਦ ਉਹ ਜਾਨਣ,
ਜੋ ਬਿਰਹੋਂ ਦੀਆਂ ਹੂਕਾਂ ।
ਵਿਚ ਦੀਵਾਨਾਂ ਨੱਚ ਨੱਚ ਉੱਠਦੇ,
ਧੰਨ 'ਪਰਤਾਪ' ਪੁਕਾਰੇ ।...

8. ਹਵਨ, ਵਰਨੀਆਂ, ਸੁੱਚ ਸੋਧ ਦਾ,
ਵੱਗਦਾ ਜੋ ਪਰਵਾਹ ਹੈ ।
ਭਜਨ, ਬੰਦਗੀ, ਸ਼ਬਦ ਕੀਰਤਨ,
ਰੱਥੀ ਵੇਗ ਉਮਾਹ ਹੈ ।
ਏਸ ਭਿਆਨਕ ਜੁੱਗ ਦੇ ਅੰਦਰ,
ਸਤਿਜੁਗ ਜਿਹੇ ਨਿਜ਼ਾਰੇ ।...

9. ਮਨ ਤੇ ਤਨ ਦੋਹਾਂ ਨੂੰ ਹਰਿਆਂ,
ਕਰਦੈ, ਵੈਦ ਅਣੋਖਾ ।
ਜਿਸ ਵੀ ਦਾਰੂ ਲਿਆ ਓਸ ਤੋਂ,
ਕਦੇ ਨਾ ਖਾਵੇ ਧੋਖਾ ।
ਮੰਨੋ ਰੱਬ ਨੂੰ, ਨਾ ਵੀ ਮੰਨੋ,
ਦੋਵੇਂ ਉਸ ਨੇ ਤਾਰੇ ।...

10. ਛੱਪਰਾਂ ਨੂੰ ਆ ਸੀਸ ਨਿਵਾਇਆ,
ਦੇਸ਼ ਦੇ ਲੀਡਰ ਭਾਰੀ ।
ਪਰ ਮਰਿਆਦਾ ਅੰਦਰ ਰਹਿ ਕੇ,
ਕੀਤੀ ਗੱਲ ਕਰਾਰੀ ।
ਲੀਡਰ ਲੋਕਾਂ ਵਾਇਦੇ ਕਰਕੇ,
ਭਾਵੇਂ ਆਪ ਵਿਸਾਰੇ ।...

11. ਕਾਨਫਰੰਸਾਂ ਅਤੇ ਸੰਮੇਲਨ,
ਸ਼ਾਨ ਨਾਲ ਕਰਵਾਏ ।
ਇੱਕ ਦੂਜੇ ਸੰਗ ਮਿਲ ਕੇ ਬੈਠੋ,
ਨਿਰਣੇ ਕਰ ਦਿਖਲਾਏ ।
ਖੰਡਨ ਵਾਲੇ ਰਾਹ ਨੂੰ ਛੱਡੋ,
ਮੰਡਨ ਸ਼ਬਦ ਉਚਾਰੇ ।...

12. ਸੰਨ ਸੰਤਾਲੀ ਵਰ੍ਹਦੀ ਅੱਗ 'ਚ,
ਦਿੱਤਾ ਘਰ ਘਰ ਹੋਕਾ ।
ਆਪਣਾ ਆਪ ਬਚਾ ਕੇ ਏਧਰ,
ਆ ਜਾਵੋ ਵੇ ਲੋਕਾ ।
ਸੱਚ ਹੋਇਆ ਜੋ ਕਿਹਾ ਉਜੱਗਰ,
ਬਚਨਾਂ ਨਾਲ ਉਭਾਰੇ ।...

13. ਬੰਜਰ ਪਈ ਜ਼ਮੀਨ ਖਰੀਦੀ,
ਸਿੱਖਾਂ ਵਿਚ ਵੰਡਾਈ ।
ਵੱਡਾ ਇਹ ਉਪਕਾਰ ਕਮਾਇਆ,
ਐਲੋਂਕਾਰ—ਸੱਚਾਈ ।
ਕਰੀ ਗ਼ਰੀਬੀ ਦੂਰ ਸਿੱਖਾਂ ਦੀ,
ਬਣੇ ਅਮੀਰ ਵਿਚਾਰੇ ।...

14. ਮਾਂ ਬੋਲੀ ਪੰਜਾਬੀ ਦੇ ਸਨ,
ਅਸਲੋਂ ਆਪ ਸ਼ੈਦਾਈ ।
ਇਸ ਬੋਲੀ ਦੀ ਖ਼ਾਤਰ ਡੱਟ ਕੇ,
ਜਿੰਦੜੀ ਘੋਲ ਘੁਮਾਈ ।
'ਸਤਿਜੁਗ' ਰਾਹੀਂ ਇਸ ਬੋਲੀ ਨੇ,
ਔਖੇ ਸਮੇਂ ਗੁਜ਼ਾਰੇ ।...

15. ਦੇਸ਼ ਆਜ਼ਾਦ ਕਰਾਣ ਦੀ ਖ਼ਾਤਰ,
ਸਾਰਾ ਜ਼ੋਰ ਲਗਾਇਆ ।
ਗੁਰ ਪਰਵਾਰ ਨੂੰ, ਹੁੰਮਹੁੰਮਾ ਕੇ,
ਇਸ ਪਾਸੇ ਵੱਲ ਲਾਇਆ ।
ਦੇਸ਼ ਦੀ ਖ਼ਾਤਰ ਬਿਨਾ ਗ਼ਰਜ਼ ਤੋਂ,
ਸੱਭੇ ਦੁੱਖ ਸਹਾਰੇ ।...

16. ਦੇਸ਼ ਭਗਤ ਤੇ ਸੂਰਮਿਆਂ ਨੂੰ,
ਦਿੱਤੀ ਸ਼ਰਨ ਬਥੇਰੀ ।
ਇਹ ਸਨ ਦਿਲ ਗੁਰਦੇ ਦੀਆਂ ਗੱਲਾਂ,
ਵੱਡੀ ਬੜੀ ਦਲੇਰੀ ।
ਆਪਣੇ ਹੱਥੀਂ ਆਪਣੇ ਰਾਹ ਵਿਚ,
ਕੌਣ ਧਰੇ ਅੰਗਿਆਰੇ ?...

17. ਵਿਦਵਾਨਾਂ ਦੀਆਂ ਕਰੀਆਂ ਕਦਰਾਂ,
ਕਰੇ 'ਨਿਹਾਲ' ਬਥੇਰੇ ।
'ਆਲਮ', ਫ਼ਾਜ਼ਲ, ਗੁਣੀ, ਗਿਆਨੀ,
ਜੋ ਸੰਗੀ ਸਨ ਤੇਰੇ ।
'ਸਨਖੱਤਰਾ' ਤੇ 'ਚੱਕਰਵਰਤੀ',
ਸੱਭੇ ਬੜੇ ਪਿਆਰੇ ।...

18. ਸਾਧੂ, ਸੰਤ, ਫ਼ਕੀਰ, ਦੀਵਾਨੇ,
ਸਭ ਬਚਨਾਂ ਦੇ ਪੂਰੇ ।
ਤੇਰੀ ਸੰਗਤ ਮਾਣ ਕੇ ਹੋਏ,
ਪਾਕ ਪਵਿੱਤਰ ਸੂਰੇ ।
'ਪੂਰਨ' ਉਮਰ ਤਪੱਸਿਆ ਕਰ ਗਏ,
ਬੰਦਗੀ ਦੇ ਵਣਜਾਰੇ ।...

19. ਜੋ ਚਾਹਿਆ, ਉਹ ਓਵੇਂ ਹੋਇਆ,
ਮੋਇਆ ਵੀ ਜੀਅ ਜਾਏ ।
ਓਵੇਂ ਉਸ ਦੀ ਰੱਖਿਆ ਕੀਤੀ,
ਜੀਕਣ ਕੋਈ ਧਿਆਏ ।
ਤੇਰੇ ਕੱਚਿਆਂ ਕੋਠਿਆਂ ਅੱਗੇ,
ਸਿਜਦੇ ਕਰਨ ਚੁਬਾਰੇ ।...

20. ਕਿਸੇ ਨੂੰ ਪੁੱਤਰ ਕਿਸੇ ਨੂੰ ਵਿੱਤ,
ਕਿਸੇ ਨੂੰ ਸੇਠ ਬਣਾਇਆ ।
ਕਿਸੇ ਨੂੰ ਸੋਧੀ ਕਿਸੇ ਰਾਗੀ,
ਕਿਸੇ ਨੂੰ ਨਾਮ ਜਪਾਇਆ ।
ਜੋ ਆਇਆ, ਸਭ ਨੂੰ ਗਲ ਲਾਇਆ,
ਫਿਰ ਵੀ ਰਹੇ ਕਿਨਾਰੇ ।...

21. ਦੇਸ਼ ਬਦੇਸ਼ੀਂ ਹੋਲੇ ਕੀਤੇ,
ਤਾਰੀਆਂ ਸੰਗਤਾਂ ਜਾ ਕੇ ।
ਭਜਨ ਕਰੋ, ਇਸ਼ਨਾਨ ਕਰੋ,
ਤੇ ਸਭ ਨੂੰ ਕਿਹਾ ਸੁਣਾ ਕੇ ।
ਇਸ ਜੱਗ ਅੰਦਰ, ਉਸ ਜੱਗ ਅੰਦਰ,
ਕਦੇ ਨਾ ਪੈਣ ਖਸਾਰੇ ।...

22. ਕਿਤੇ ਅਕੇਡਮੀ, ਕਿਤੇ ਸੰਮੇਲਨ,
ਨਾਮ ਤਿਰੇ ਦੀਆਂ ਗੂੰਜਾਂ ।
ਪਰ ਮਸਤਾਨੇ ਹੋਣ ਵੈਰਾਗੀ,
ਕੁਰਲਾਵਣ ਜਿਉਂ ਕੂੰਜਾਂ ।
ਧੰਨ ਸਤਿਗੁਰ ਜੀ ਵੱਡ ਪਰਤਾਪੀ,
ਗੱਜਦੇ ਹੈਣ ਜੈਕਾਰੇ ।...

23. ਗੁਰੂ ਹਰੀ ਸਿੰਘ, ਪਿਤਾ, ਵਿਯੋਗੀ,
ਮਾਤਾ 'ਜੀਵਨ' ਦਾਤੀ ।
ਮਹਿਲ 'ਭੂਪਿੰਦਰ' ਪੰਖ ਪਰਾਹੁਣੀ,
ਵਿੱਛੜ ਗਈ ਪ੍ਰਭਾਤੀ ।
ਗੁਰ ਜਗਜੀਤ ਤੇ ਬੀਰ ਸਿੰਘ ਜੀ,
ਪਿਆਰੇ ਸਾਹਿਬ ਦੁਲਾਰੇ ।...

24. 'ਯਾਰਾਂ ਨਾਲ ਬਹਾਰਾਂ' ਕਹਿ ਕੇ,
ਤੁਰ ਗਏ ਪ੍ਰਭ ਜੀ ਨਾਲੇ ।
ਬਿਰਹੋਂ ਚੋਟ ਸਹਾਰ ਨਾ ਸੱਕੇ,
ਚਰਨਾਂ ਦੇ ਮਤਵਾਲੇ ।
ਮਿੱਤਰਾਂ ਬਾਝੋਂ, ਦੁਨੀਆਂ ਅੰਦਰ,
ਹੁੰਦੇ ਨਹੀਂ ਗੁਜ਼ਾਰੇ ।...

25. ਸੰਨ ਸੰਤਾਲੀ 'ਚੱਕੀ' ਵਾਂਗੂੰ,
ਚੱਲਣਾ ਅਜੇ 'ਖਰਾਸ' ।
'ਨਾਮ' ਦੀ ਕਿੱਲੀ ਨਾਲ ਰਹਿਣਗੇ,
ਬਚ ਜਾਵਣਗੇ ਦਾਸ ।
ਕਈ ਵਾਰ ਉਪਦੇਸ਼ ਕਰਦਿਆਂ,
ਏਦਾਂ ਬਚਨ ਉਚਾਰੇ ।...

26. ਦੇਹ ਦਾ ਓਹਲਾ ਕਰਨ ਤੋਂ ਪਹਿਲਾਂ,
ਰਮਜ਼ੀਂ ਗੱਲ ਸਮਝਾਈ ।
ਜ਼ੁੰਮੇਵਾਰ 'ਬੇਅੰਤ' ਨੂੰ ਜਾਣੋਂ,
ਮਨ ਦੀ ਆਖ ਸੁਣਾਈ ।
ਅੱਜ ਪਵਿੱਤਰ ਨਾਮ ਦੇ ਉੱਤੇ,
ਮੰਦਰ ਗਏ ਉਸਾਰੇ ।...

27. ਇੱਕ ਅਰਜੋਈ ਮੇਰੀ ਪ੍ਰਭ ਜੀ,
ਅਮਨ ਰਹੇ ਜੱਗ ਅੰਦਰ ।
ਸਾਰੇ ਹੋਵਣ ਨਾਮ ਦੇ ਰਸੀਏ,
ਕੋਈ ਨਾ ਬਣੇ ਸਿਕੰਦਰ ।
ਹਰ ਪਾਸੇ ਸੁੱਖ ਹੀ ਸੁੱਖ ਹੋਵੇ,
ਵਹਿਣ ਨਾ ਹੰਝੂ ਖਾਰੇ ।...

28. ਮੇਰੇ ਵਰਗੇ ਕਈ ਹਜ਼ਾਰਾਂ,
ਤਾਰ ਦਿੱਤੇ ਛੋਹ ਲਾ ਕੇ ।
ਜੋ ਪਾਈ ਹੈ ਰਮਜ਼ ਅਣੋਖੀ,
ਕਹੀਏ ਕਿਵੇਂ ਸੁਣਾ ਕੇ ?
ਸਾਹਿਬ ਦੀ ਕੋਈ ਕਰੇ ਗਲੱਟੀ,
'ਪੰਛੀ' ਭਰੇ ਹੁੰਗਾਰੇ ।...

ਵਾਹ ! ਸਤਿਗੁਰ ਪਰਤਾਪ ਸਿੰਘ ਜੀ,
ਤੇਰੇ ਚੋਜ ਨਿਆਰੇ ।
ਜ਼ਿਸ ਪਾਸੇ ਵੀ ਨਜ਼ਰ ਉਠਾਈ,
ਕਰ ਦਿੱਤੇ ਉਜਿਆਰੇ ।

## ਗੀਤ

### ਸਤਿਗੁਰੂ ਪ੍ਰਤਾਪ ਸਿੰਘ ਜੀ ਹੁਰਾਂ ਜਦੋਂ ਦੇਹ ਕਰਕੇ ਓਹਲਾ ਕੀਤਾ

ਸੱਜਣ ਬਿਨ ਜੀਅ ਨਹੀਂ ਲੱਗਦਾ।
ਰਾਤ ਜਿਵੇਂ ਕੋਈ ਦੋਜ਼ਖ਼ ਹੋਵੇ,
ਹੰਝੂਆਂ ਦਰਿਆ ਵਗਦਾ !...

ਸਿਖਰ ਦੁਪਹਿਰਾ ਜੋਬਨ ਵਾਂਗੂੰ,
ਆਵੇ ਤੇ ਢਲ ਜਾਵੇ।
ਐਪਰ ਨੂਰ ਉਹਦੇ ਦਾ ਦੀਪਕ,
ਹਿੱਕੜੀ ਦੇ ਵਿਚ ਜਗਦਾ !...

ਇਕ ਪਲ ਉਸ ਦਾ, ਇਕ ਪਲ ਮੇਰਾ,
ਦੋ ਪਲ ਜੀਣੇ ਚਾਹਵਾਂ।
ਦੋ ਰੂਹਾਂ ਦਾ ਏਦਾਂ ਜੀਣਾ,
ਜੱਗ ਨੂੰ ਕਿਉਂ ਨਹੀਂ ਫਬਦਾ ?...

ਸਰਘੀ ਵੇਲੇ ਪਵੇ ਭੁਲੇਖਾ,
ਜਿਉਂ ਉਸ ਦਾ ਝਲਕਾਰਾ।
ਦੀਦ ਜਿਦ੍ਹੇ ਲਈ ਹਰ ਇਕ ਹੌਂਕਾ,
ਲੱਖ ਲੱਖ ਕਰਦਾ ਸਜਦਾ !...

ਕੋਲ ਹੋਵੇ ਕੋਈ ਦੁਖੜਾ ਰੋ ਕੇ,
ਦਿਲ ਦੀ ਵੇਦਨ ਕਹੀਏ।
ਚਾਰ ਕੁ ਪਲ ਲਈ ਨਿੱਘ ਦੇ ਜਾਵੇ,
ਬ੍ਰਿਹੋਂ ਚੰਗਾੜਾ ਮਘਦਾ !...

ਉਸ ਮੁੱਖ 'ਤੋਂ ਬਲਿਹਾਰੇ ਜਾਵਾਂ,
ਜੋ ਸਾਰਾ ਹੀ ਸੋਹਣਾ,
ਜਿਸ ਦੀ ਛੋਹ ਤੋਂ ਸ਼ਕਤੀ ਲੈ ਕੇ,
ਖ਼ੂਨ ਵਹੇ ਸ਼ਾਹਰਗ ਦਾ !...

ਸੱਜਣ ਬਿਨ ਜੀਅ ਨਹੀਂ ਲੱਗਦਾ !
ਰਾਤ ਜਿਵੇਂ ਕੋਈ ਦੋਜ਼ਖ਼ ਹੋਵੇ,
ਹੰਝੂਆਂ ਦਰਿਆ ਵੱਗਦਾ !!

## ਕਵਿਤਾ

### ਸਤਿਗੁਰੂ ਪ੍ਰਤਾਪ ਸਿੰਘ ਜੀ

### ਯਾਦ ਰਹੇਗਾ ਸਦਾ ਪਿਆਰ ਤੇਰਾ

ਰੱਬੀ ਨੂਰ 'ਪ੍ਰਤਾਪ' ਪਰਤਾਪ ਵਾਲੇ,
ਮਾਹੀ ਵਾਂਗ ਨਗੀਨੇ, ਤੂੰ ਦਗਦਾ ਸੈਂ।
ਨਾਮਧਾਰੀ ਤਾਂ ਤੈਨੂੰ ਮਹਿਬੂਬ ਆਖਣ,
ਐਪਰ ਯਾਰ ਤੂੰ ਸਾਰੇ ਹੀ ਜੱਗ ਦਾ ਸੈਂ।
ਲੋਕੀਂ ਚੰਨ ਨੂੰ ਬੜਾ ਹੁਸੀਨ ਸਮਝਣ,
ਮੈਨੂੰ ਚੰਨ ਤੋਂ ਸੋਹਣਾ ਤੂੰ ਲੱਗਦਾ ਸੈਂ।
ਚੰਨ ਤਾਰਿਆਂ ਵਿਚ ਕੀ ਸ਼ੋਭ ਸਕਦੇ,
ਜਿੰਨਾ ਸੰਗਤਾਂ ਵਿਚ ਤੂੰ ਫਬਦਾ ਸੈਂ।
ਮੋਹ ਲੈਂਦੀ ਸੀ ਮੋਹਣੀ ਤਸਵੀਰ ਮਨ ਨੂੰ,
ਨਾਲੇ ਬੋਲ ਸੀ ਕੇਡਾ ਗ਼ਮਖ਼ਾਰ ਤੇਰਾ।
ਪਹਿਲੀ ਝਲਕ ਹੀ ਮੇਰਾ ਦਿਲਦਾਰ ਬਣਿਊਂ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਹਰੀ ਸਿੰਘ ਦਾ ਨਿੱਘਾ ਪਿਆਰ ਹੈ ਸੈਂ,
ਜੀਵਨ ਕੌਰ ਦੀ ਅੱਖਾਂ ਦਾ ਨੂਰ ਸੀ ਤੂੰ।
ਭੈਣੀ ਸਾਹਿਬ ਦੀ ਧਰਤ ਦਾ ਲਾਲ, ਹੀਰਾ,
ਬੰਦੀ ਛੋੜ ਤੇ ਵੱਡਾ ਹਜ਼ੂਰ ਸੀ ਤੂੰ।
ਤੈਨੂੰ ਵੇਖ ਕੇ ਮਸਤ ਹੋ ਜਾਏ ਦੁਨੀਆਂ,
ਸਾਕੀ ਨਾਮ ਦਾ ਨਿਰਾ ਸਰੂਰ ਸੀ ਤੂੰ।
ਸਾਰੇ ਜੱਗ ਦਾ ਭਲਾ ਮਨਾਉਣ ਵਾਲੇ,
ਸਾਰੇ ਜੱਗ ਦੇ ਵਿਚ ਮਸ਼ਹੂਰ ਸੀ ਤੂੰ।
ਸਾਰੇ ਭੇਖਾਂ ਨੇ ਤੈਨੂੰ ਹਜ਼ੂਰ, ਮੰਨਿਆਂ,
ਚਰਨ ਛੋਹ ਕੇ ਕੀਤਾ ਸਤਿਕਾਰ ਤੇਰਾ।

ਮੈਨੂੰ ਨਾਮ ਦੀ ਪੁੱਠ ਚੜ੍ਹਾਣ ਵਾਲੇ,
ਯਾਦ ਰਹੇਗਾ ਸਦਾ ਪਿਆਰ ਤੇਰਾ ।

ਦੀਨਾ ਨਾਥ ਗਰੀਬ ਨਿਵਾਜ ਪ੍ਰੀਤਮ,
ਰਾਖਾ ਗਊਆਂ ਦਾ ਸਾਡੜਾ ਕਾਨ੍ਹ ਸੀ ਤੂੰ ।
ਨਾਮ ਦਾਨ ਇਸ਼ਨਾਨ ਕਰਾਉਣ ਵਾਲੇ,
ਕੂਕੇ ਪੰਥ ਦੀ ਉੱਚੜੀ ਸ਼ਾਨ ਸੀ ਤੂੰ ।
ਮਾਲਾ ਫੇਰਦਾ ਪੂਰਾ ਅਵਤਾਰ ਜਾਪੇਂ,
ਖੀਵੇ ਮਸਤਾਂ ਦੀ ਧੜਕਦੀ ਜਾਨ ਸੀ ਤੂੰ ।
ਤੇਰਾ ਦਿਲ ਪਿਆਰ-ਭੰਡਾਰ ਸੀਗਾ,
ਚੰਨਾ, ਪ੍ਰੀਤ ਦੀ ਡੂੰਗੜੀ ਖਾਨ ਸੀ ਤੂੰ ।
ਕਿੰਨਾ ਗਊ ਗ਼ਰੀਬ ਲਈ ਲੁੱਛਦਾ ਸੈਂ,
ਇਹੋ ਸਭ ਤੋਂ ਵੱਡਾ ਉਪਕਾਰ ਤੇਰਾ ।
ਤੇਰੇ ਆਖਿਆਂ ਮੋਏ ਵੀ ਜਾਗ ਪੈਂਦੇ,
ਯਾਦ ਰਹੇਗਾ ਸਦਾ ਪਿਆਰ ਤੇਰਾ ।

ਤੇਰੀ ਯਾਦ ਵਿਚ ਜਦੋਂ ਕੁਝ ਲਿਖਣ ਲੱਗਦਾਂ,
ਮੇਰੀ ਕਲਮ ਨੂੰ ਬੜਾ ਹੀ ਮਾਣ ਹੁੰਦੈ ।
ਮੈਂ ਤਾਂ ਐਨਾ ਮਦਹੋਸ਼ ਹੋ ਨੱਚ ਉੱਠਦਾਂ,
ਜਿਵੇਂ ਲੱਭਿਆ ਨਵਾਂ ਜਹਾਨ ਹੁੰਦੈ ।
ਜਦੋਂ ਸਾਹਮਣੇ ਮੋਹਣੀ ਤਸਵੀਰ ਹੁੰਦੀ,
ਮਾਲਾ ਫੇਰਦਾ ਨਿਰਾ ਭਗਵਾਨ ਹੁੰਦੈ ।
ਤੇਰੇ ਪਿਆਰ 'ਚੋਂ ਕਣੀ ਇਕ ਮਾਣਦਾ ਜੋ,
ਉਹ ਜੱਗ ਵਿਚ ਪੂਰਾ ਇਨਸਾਨ ਹੁੰਦੈ ।
'ਪੰਛੀ' ਭਾਵੇਂ ਤੂੰ ਨਹੀਂ ਅੱਜ ਕੋਲ ਸਾਡੇ,
ਅੱਖਾਂ ਸਾਹਵੇਂ ਹੈ ਜੋਤ ਆਕਾਰ ਤੇਰਾ ।
ਮੇਰੇ ਦਿਲ ਵਿਚ ਜ਼ਿੰਦਾ ਪ੍ਰੀਤ ਤੇਰੀ,
ਯਾਦ ਰਹੇਗਾ ਸਦਾ ਪਿਆਰ ਤੇਰਾ ।

## ਗੀਤ

### ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਵਿਚ

ਬ੍ਰਿਹਨ ਰੂਹ ਪੁਕਾਰਦੀ, ਦਰਸ਼ ਵਿਖਾਓ ਆਣ।
ਹੇ ਦਾਤਾ ! ਹੇ ਸਤਿਗੁਰੂ ! ਹੇ ਸਾਡੇ ਭਗਵਾਨ।

ਬਹੁਤ ਸਮਾਂ ਹੈ ਬੀਤਿਆ, ਟੁਰ ਗਏ ਸੀ ਪਰਦੇਸ।
ਕਿਹੜੀ ਜੂਹੀਂ ਵਾਸ ਹੈ ? ਕਿਹੜਾ ਹੈ ਉਹ ਦੇਸ ?
ਸਾਡੀ ਸਮਝੋਂ ਬਾਹਰ ਹੈ, ਸਾਡੀ ਮੱਤ ਅੰਵਾਣ।...

ਕਹਿੰਦੇ ਬਚਨ ਫ਼ਕੀਰ ਦਾ, ਹੁੰਦਾ ਸਦਾ ਅਟੱਲ।
'ਵਾਵਾਂ ਸਰ ਸਰ ਕਰਦੀਆਂ, ਕੋਈ ਦਿਓ ਸੁਨੇਹਾ ਘੱਲ।
ਸਾਡੀ ਮੁਸ਼ਕਲ ਰੋਜ਼ ਦੀ, ਹੋਵੇ ਬਹੁਤ ਆਸਾਨ।...

ਦੁਨੀਆਂ ਸਾਹਵੇਂ ਉੱਘੜੀ, ਹੂਣ ਥੋਡੀ ਤਸਵੀਰ।
ਦੇਸ਼ ਭਗਤ ਤੇ ਸੂਰਮੇ, ਵਾਹ ! ਪੀਰਾਂ ਦੇ ਪੀਰ।
ਅੱਜ ਕੁਰਬਾਨੀ ਬੋਲਦੀ, ਵਾਹ ! ਵਾਹ ! ਕਰੇ ਜਹਾਨ।...

ਦੂਰ ਦ੍ਰਿਸ਼ਟੀ ਵਾਲੜੀ, ਹਰ ਗੱਲ ਵਿਚ ਸੀ ਲੋਅ।
ਦੀਦ ਬਿਨਾ ਜਿੰਦ ਬਾਂਵਰੀ, ਕੋਈ ਨਾ ਬਣਦਾ ਢੋਅ।
ਬਾਝ ਪਿਆਰੇ ਜੀਵਣਾ, ਕਾਹਦੀ ਹੈ ਗੁਜ਼ਰਾਨ ?...

ਸੁੱਚ ਸੰਜਮ ਤੇ ਸਿਦਕ ਦਾ, ਦਿੱਤਾ ਸੀ ਉਪਦੇਸ਼।
ਭੁੱਲ ਗਏ ਸਿੰਘ ਉਸ ਨੂੰ, ਦੱਸਿਆ ਜੋ ਦਸ਼ਮੇਸ਼।
ਸੰਤ ਖ਼ਾਲਸਾ ਸਾਜ ਕੇ, ਕੀਤਾ ਕੰਮ ਮਹਾਨ।...

ਭਜਨ, ਬੰਦਗੀ, ਬਖ਼ਸ਼ ਕੇ, ਕੀਤੀ ਰੂਹ ਬਲਵਾਨ।
ਕੂਕਿਆਂ ਦਾ ਰੋਹ ਵੇਖ ਕੇ, ਤੋਪਾਂ ਵੀ ਸ਼ਰਮਾਣ।
ਮਹਿਮਾ ਥੋਡੀ ਗਾ ਰਹੇ, ਅੱਜ ਧਰਤੀ ਅਸਮਾਨ।...

ਬ੍ਰਿਹਨ ਰੂਹ ਪੁਕਾਰਦੀ, ਦਰਸ਼ ਦਿਖਾਓ ਆਣ !
ਹੇ ਦਾਤਾ ! ਹੇ ਸਤਿਗੁਰੂ ! ਹੇ ਸਾਡੇ ਭਗਵਾਨ !!

## ਗੁਰੂ ਰਾਮ ਸਿੰਘ ਜੀ

### **ਦਰਸ਼ ਦਿਖਾਓ ਆਣ**

ਬਿਰਹਨ ਰੂਹ ਪੁਕਾਰਦੀ, ਦਰਸ਼ ਵਿਖਾਓ ਆਣ !
ਹੇ ਦਾਤਾ ! ਹੇ ਸਤਿਗੁਰੂ ! ਹੇ ਸਾਡੇ ਭਗਵਾਨ !!

ਰੁੱਤਾਂ ਗਈਆਂ, ਦਿਨ ਗਏ, ਘੜੀਆਂ ਲੰਘਦੀਆਂ ਜਾਣ।
ਵਗਦੀਆਂ 'ਵਾਵਾਂ ਹੱਥ ਹੀ, ਘੱਲ ਦਿਓ ਫ਼ਰਮਾਨ।

ਸਿੰਘ ਮਸਤਾਨੇ ਆਖਦੇ, "ਹੋ ਗਈ ਜਿੰਦ ਮਸਾਣ।"
ਸਤਿਗੁਰ ਬਾਝੋਂ ਜਾਪਦਾ, ਸੁੰਞਾ ਇਹ ਜਹਾਨ।

ਸਾਨੂੰ ਥੋੜੇ ਬਚਨ 'ਤੇ, ਪੂਰਾ ਰਹੇ ਗ਼ੁਮਾਨ।
ਓਸੇ ਦੇਹ ਵਿਚ ਆਵਣਾ, ਉੱਚੀ ਕਰਕੇ ਸ਼ਾਨ।

ਹਾਲੀ ਤਾਂ ਜੱਗ ਆਖਦਾ, ਹੋ ਕੇ ਬੇਧਿਆਨ।
ਕੂਕੇ ਦਿੰਦੇ ਜਾ ਰਹੇ, ਝੂਠੇ ਗ਼ਲਤ ਬਿਆਨ।

ਬਿਨਾ ਦਰਸ਼ ਨਹੀਂ ਵੱਜਣਾ, ਸਹੀ ਨਿਸ਼ਾਨੇ ਬਾਣ।
ਜਿੰਦ ਪਿਆਸੀ ਦਰਸ਼ ਦੀ, ਤੁੱਧ ਬਿਨ ਕੇਹਾ ਮਾਣ।

ਸਾਰੇ ਸੁੱਖ ਸੰਸਾਰ ਦੇ, ਦਿੱਸਦੇ ਨਰਕ ਸਮਾਨ।
ਬਾਝ ਪਿਆਰੇ ਜੀਵਣਾ, ਪਲ ਪਲ ਜਾਏ ਵੀਰਾਨ।

ਆਸਾਂ ਧੀਰਜ ਦੇ ਰਹੀਆਂ, ਸੱਧਰਾਂ ਨੂੰ ਪਰਚਾਣ।
'ਪੰਛੀ' ਸਤਿਗੁਰ ਦਰਸ਼ 'ਤੋਂ', ਕਰੀਏ ਜਿੰਦ ਕੁਰਬਾਨ।

## ਫੇਰ ਸੁਆਦ ਆਵੇ

ਭਾਵੇਂ ਸਮਾਂ ਬਹਾਰ ਦਾ ਅਤਿ ਸੋਹੇ,
ਦਿਲ ਚਾਹਵਦਾ ਸਦਾ ਬਸੰਤ ਹੋਵੇ।

ਫੁੱਲ ਮਹਿਕਦੇ, ਤੇ ਭੌਰਾ ਗੀਤ ਗਾਵੇ,
ਪੌਣ ਮਿੰਨੀ ਤੇ ਮਿੱਠੀ ਚਲੰਤ ਹੋਵੇ।

ਸਾਰੇ ਵਹਿਣ ਪ੍ਰੇਮ ਵਿਚ ਰੁੜ੍ਹੇ ਹੋਵਣ,
ਨੂਰੀ ਨੂਰ ਵਿਚ ਜੋਤ ਮਲੰਤ ਹੋਵੇ।

ਛੱਡ ਜਗਤ ਪ੍ਰੀਤ ਡੁਹਾਗਣੀ ਨੂੰ,
ਲਾਟ ਪਿਆਰ ਦੀ ਸੀਨੇ ਜਲੰਤ ਹੋਵੇ।

ਜਾਈਏ ਭੁੱਲ ਜਹਾਨ ਰੁਝੇਵਿਆਂ ਨੂੰ,
ਉਹਦੇ ਨਾਮ ਦੀ ਮਾਲਾ ਫਰੰਤ ਹੋਵੇ।

ਸੌਂਹ ਰੱਬ ਦੀ ਫੇਰ ਸੁਆਦ ਆਵੇ,
ਮਾਹੀ ਫੁੱਲਾਂ ਦਾ ਫੁੱਲੀਂ ਫਰੰਤ ਹੋਵੇ।

## ਗ਼ਜ਼ਲ

### ਨਾਮਧਾਰੀ ਸ਼ਹੀਦਾਂ ਦੇ ਨਾਂ

ਭਾਰਤ ਲਈ ਹੋਏ ਸ਼ਹੀਦਾਂ ਦਾ, ਉਪਕਾਰ ਸੁਣਾਇਆ ਜਾਂਦਾ ਹੈ ।
ਉਨ੍ਹਾਂ ਦੀਆਂ ਧਾਕਾਂ ਪਾਈਆਂ ਦਾ, ਸਤਿਕਾਰ ਵਧਾਇਆ ਜਾਂਦਾ ਹੈ ।

ਮੈਂ ਭਾਵੇਂ ਮੜ੍ਹੀ ਮਸਾਣਾਂ ਨੂੰ, ਪੂਜਣ ਦਾ ਹਰਗਿਜ਼ ਕਾਇਲ ਨਹੀਂ,
ਪਰ ਮੜ੍ਹੀ ਸ਼ਹੀਦਾਂ ਦੀ ਉਤੇ, ਝੁਕ ਸੀਸ ਨਿਵਾਇਆ ਜਾਂਦਾ ਹੈ ।

ਮੈਂ ਸਮਝਾਂ ਕੌਮ ਸ਼ਹੀਦਾਂ ਦੀ, ਮੋਈ ਕੌਮ ਨੂੰ ਜ਼ਿੰਦਾ ਰੱਖਦੀ ਏ,
ਇਸੇ ਲਈ ਗੀਤ ਸ਼ਹੀਦਾਂ ਦਾ, ਸ਼ਰਧਾ ਸੰਗ ਗਾਇਆ ਜਾਂਦਾ ਹੈ ।

ਇਨ੍ਹਾਂ ਦੀ ਰਾਖ ਵੀ ਸੋਨਾ ਹੈ, ਹੱਡ ਕੋਹਨੂਰ ਤੋਂ ਮਹਿੰਗੇ ਨੇ,
ਹੀਰਿਆਂ ਦੇ ਪਰਉਪਕਾਰਾਂ ਦਾ, ਨਹੀਂ ਕਰਜ਼ ਚੁਕਾਇਆ ਜਾਂਦਾ ਹੈ ।

ਦਿਲ ਅੰਮ੍ਰਿਤ-ਕੁੰਡ ਸ਼ਹੀਦਾਂ ਦਾ, ਮੋਈ ਕੌਮ 'ਤੇ ਛਿੜਕਿਆ ਜਾਂਦਾ ਏ,
ਫਾਂਸੀ ਦੇ ਮਸਤ ਦੀਵਾਨਿਆਂ ਨੂੰ, ਇਕ ਬੂੰਦ ਪਿਲਾਇਆ ਜਾਂਦਾ ਹੈ ।

ਕਿਸੇ ਪੁੱਛਿਆ ਵੀਰ ਸ਼ਹੀਦਾਂ ਤੋਂ,'ਕਿਉਂ ਤੋਪ ਨੂੰ ਜੱਫੀਆਂ ਪਾਂਦੇ ਹੋ ?'
ਉਹ ਕਹਿੰਦੇ,'ਬੁਝੀਆਂ ਰੂਹਾਂ ਨੂੰ, ਬੱਸ ਇਉਂ ਸੁਲਘਾਇਆ ਜਾਂਦਾ ਹੈ ।'

ਇਨ੍ਹਾਂ ਅਲਬੇਲਿਆਂ ਦੀ ਗਾਥਾ ਦਾ, ਕੋਈ ਵਹਿਣ ਨਿਰੰਤਰ ਵਗਦਾ ਏ,
ਇਹ ਉਹ ਅਫ਼ਸਾਨਾ ਹੈ 'ਪੰਛੀ', ਹਰ ਰੋਜ਼ ਦੁਹਰਾਇਆ ਜਾਂਦਾ ਹੈ ।

## ਕਵਿਤਾ

### ਮਾਲੇਰਕੋਟਲਾ ਦੇ ਸ਼ਹੀਦਾਂ ਦੇ ਨਾਂ

ਦੇਸ਼, ਕੌਮ ਦੇ ਵਾਸਤੇ, ਵਾਰ ਗਏ ਜੋ ਜਾਨ।
ਅੱਜ ਉਨ੍ਹਾਂ ਦੀ ਰਾਖ ਦੀ, ਹੋ ਰਹੀ ਉੱਚੀ ਸ਼ਾਨ।

ਉਹ ਤਾਂ ਰਹਿੰਦੇ ਜੱਗ 'ਤੇ, ਬਣ ਕੇ ਇਕ ਮਹਿਮਾਨ।
ਰਾਖਾ ਹੁੰਦਾ ਉਨ੍ਹਾਂ ਦਾ, ਸਦਾ ਲਈ ਭਗਵਾਨ।

ਗਊ ਗ਼ਰੀਬ ਬਚਾਣ ਲਈ, ਹੋ ਜਾਂਦੇ ਕੁਰਬਾਨ।
ਤਾਂ ਹੀ ਹੰਝੂ ਕੇਰਦਾ, ਕਈ ਵਾਰ ਅਸਮਾਨ।

ਉਹ ਤਾਂ ਆਉਂਦੇ ਰੱਬ ਤੋਂ, ਲੈ ਕੇ ਇਹ ਵਰਦਾਨ।
ਸੰਤ ਉਬਾਰਨ ਵਾਸਤੇ, ਦੇ ਜਾਈਏ ਬਲੀਦਾਨ।

ਉੱਚੇ ਇਸ ਵਿਚਾਰ ਨੂੰ, ਸਮਝਣ ਨਾ ਧਨਵਾਨ।
ਐਪਰ ਕਦਰਾਂ ਪਾ ਰਹੇ, ਨਿਰਛਲ ਜੋ ਗੁਣਵਾਨ।

ਨੀਲੇ ਅੰਬਰ ਹੇਠ ਹੈ, ਉਨ੍ਹਾਂ ਲਈ ਮਕਾਨ।
ਭਾਵੇਂ ਮਹਿਲੀਂ ਵਸ ਰਿਹਾ, ਖੁਸ਼ੀਆਂ ਵਿਚ ਜਹਾਨ।

ਅੱਜ ਉਨ੍ਹਾਂ ਦੇ ਕਲਗੀਂ, ਪਰਚਮ ਪਏ ਲਹਿਰਾਨ।
ਇਹੋ ਹੈ ਬੱਸ ਉਨ੍ਹਾਂ ਦੇ, ਹਿੱਸੇ ਵਿਚ ਸਮਾਨ।

ਮਜ਼ਲੂਮਾਂ ਦੇ ਵਾਸਤੇ, ਚੁੱਕਦੇ ਜੋ ਕਿਰਪਾਨ।
ਇਸ ਧਰਤੀ 'ਤੇ ਉਨ੍ਹਾਂ ਦੇ, ਰਹਿੰਦੇ ਸਦਾ ਨਿਸ਼ਾਨ।

ਸਾਰੇ ਜੱਗ ਤੋਂ ਉਨ੍ਹਾਂ ਦੀ, ਹੁੰਦੀ ਰੂਹ ਬਲਵਾਨ ।
ਉਨ੍ਹਾਂ ਨੂੰ ਪਰਵਾਹ ਨਹੀਂ, ਹੋਵੇ ਲੱਖ ਨੁਕਸਾਨ ।

ਉਹ ਤਾਂ ਮੰਨਦੇ ਸਾਹਿਬ ਦਾ, ਇਕ ਸੱਚਾ ਫਰਮਾਨ ।
ਭਾਵੇਂ ਉਨ੍ਹਾਂ ਸਾਹਮਣੇ, ਹੋਵਣ ਚੜ੍ਹੇ ਤੂਫ਼ਾਨ ।

ਧੱਕਾ ਉਨ੍ਹਾਂ ਨਾਲ ਨੇ, ਕਰਦੇ ਬੇਈਮਾਨ ।
ਫਿਰ ਵੀ ਸੀਨੇ ਤਾਣਦੇ, ਯੋਧੇ ਸ਼ੇਰ ਜਵਾਨ ।

ਉਨ੍ਹਾਂ ਦੀ ਕੀ ਰੀਸ ਹੈ ? ਉਹ ਸਨ ਗੁਣੀ ਨਿਧਾਨ ।
ਰੱਖ ਤਲੀ 'ਤੇ ਨਿੱਤਰੇ, ਸਿਰ ਆਪਣਾ ਦਿਲ-ਜਾਨ ।

ਤੋਪਾਂ ਸਾਹਵੇਂ ਡਟ ਗਏ, ਖੜ੍ਹ ਕੇ ਵਿਚ ਮੈਦਾਨ ।
ਦਾਹੜੀ ਪੁੱਟੀ ਜ਼ੁਲਮ ਦੀ, ਜ਼ਾਲਮ ਬੜਾ ਸ਼ੈਤਾਨ ।

ਜਿਸ ਥਾਂ ਮੇਲੇ ਲੱਗਦੇ, ਸਜਦੇ ਹੈਣ ਦੀਵਾਨ ।
ਪਾਵਨ ਧਰਤੀ ਰਾਂਗਲੀ, ਜਾਣੋਂ ਨਾ ਸ਼ਮਸ਼ਾਨ ।

ਹੀਰਾ ਸਿੰਘ ਸਰਦਾਰ ਸੀ, ਹੈ ਸੀ ਚੰਨ ਸਮਾਨ ।
ਨਾਲ ਓਸਦੇ ਸੂਰਮੇ, ਗੁਰ ਚਰਨੀਂ ਪਰਵਾਨ ।

ਅੰਗਰੇਜ਼ਾਂ ਨੂੰ ਡਾਂਟਿਆ, ਆ ਕੇ ਵਿਚ ਗੁਮਾਨ ।
'ਰਹਿਣ ਨਹੀਂ ਦੇਣਾ ਦੇਸ਼ ਵਿਚ', ਕਰਦੇ ਰਹੇ ਐਲਾਨ ।

'ਪੰਛੀ' ਹੈਸਨ ਸੂਰਮੇ, ਸਾਂਭੀ ਧਰਮ ਕਮਾਨ ।
ਮਾਣ ਜਿਨ੍ਹਾਂ 'ਤੇ ਕਰ ਰਿਹਾ, ਸਾਰਾ ਹਿੰਦੋਸਤਾਨ ।

## ਕਵਿਤਾ

## ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ

ਭਖਦੇ ਜੋਸ਼ ਤੇ ਦੇਸ਼ ਪਿਆਰ ਬਾਝੋਂ,
ਕਦੇ ਮੁਲਕ ਆਜ਼ਾਦ ਨਹੀਂ ਹੋ ਸਕਦਾ।
ਕੌਮੀ ਅਣਖ ਦੀ ਸੋਹਣੀ ਤਦਬੀਰ ਬਾਝੋਂ,
ਕੌਣ ਦਾਗ਼ ਗ਼ੁਲਾਮੀ ਦੇ ਧੋਅ ਸਕਦਾ ?
ਹੁੰਦਾ ਦਰਦ ਨਾ ਸੀਨੇ ਮਜ਼ਲੂਮ ਖ਼ਾਤਰ,
ਕੌਣ ਦੁਖੀ ਖ਼ਾਤਰ ਹੰਝੂ ਚੋਅ ਸਕਦਾ ?
ਜੇ ਕਰ ਹੁੰਦੀ ਨਾ ਤੜਪ ਨਿਮਾਣਿਆਂ ਲਈ,
ਕਿਹੜਾ ਤੋਪ ਦੇ ਅੱਗੇ ਖਲੋ ਸਕਦਾ ?

ਜਿਹੜਾ ਆਪਣਾ ਬੂੰਗਾ ਲੁਟਾ ਬਹਿੰਦਾ,
ਉਹੋ ਜਾਣਦਾ ਸਮਾਂ ਵੀਰਾਨੀਆਂ ਦਾ।
ਕੂਕੇ ਤੋਪ ਨੂੰ ਚੁੰਮ ਕੇ ਆਖਦੇ ਨੇ,
ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ।

ਬਲਦੀ ਸ਼ਮ੍ਹਾ ਦਾ ਵੇਖ ਰੰਗੀਨ ਮੁਖੜਾ,
ਖ਼ੂਨ ਖੌਲਦਾ ਖ਼ੂਬ ਪਰਵਾਨਿਆਂ ਦਾ।
ਤਿੱਖੀ ਧਾਰ 'ਤੇ ਸੂਰਮੇ ਨੱਚ ਉਠਦੇ,
ਪਰ੍ਹਾਂ ਸੁੱਟ ਕੇ ਬੋਝਾ ਬਹਾਨਿਆਂ ਦਾ।
ਚੜ੍ਹਦੇ ਲਹਿੰਦੇ ਸੀ ਰਾਜ ਫਰੰਗੀਆਂ ਦਾ,
ਉਦੋਂ ਕੁੱਦਿਆ ਜੱਥਾ ਮਸਤਾਨਿਆਂ ਦਾ।
ਬੁੱਚੜ ਵੱਢ ਕੇ ਗਊਆਂ ਨੂੰ ਪਿਆਰ ਦਿੱਤਾ,
ਵੇਖੋ ਹੌਸਲਾ ਉਨ੍ਹਾਂ ਦੀਵਾਨਿਆਂ ਦਾ।

ਸਾਮਰਾਜ ਦੀ ਦਾਹੜੀ ਹਲੂਣ ਦਿੱਤੀ,
ਖ਼ੌਫ਼ 'ਲਾਹ ਕੇ ਦਿਲੋਂ ਹੈਰਾਨੀਆਂ ਦਾ।
ਗੋਲੇ ਖਾ ਕੇ ਸੀਨੇ ਵਿਚ ਕਹਿਣ ਯੋਧੇ,
ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ।

ਸਾਰੀ ਕੌਮ ਨੂੰ ਮਾਣ ਹੈ ਅੱਜ, ਵੇਖੋ,
ਨਾਮਧਾਰੀ ਸ਼ਹੀਦਾਂ ਦੀ ਅਣਖ ਉੱਤੇ।
ਮੁਰਦਾ ਹੋਈ ਜ਼ਮੀਰ ਸੁਰਜੀਤ ਹੋਈ,
ਮੇਰੇ ਦੇਸ਼ ਦੇ ਜਾਗ ਪਏ ਭਾਗ ਸੁੱਤੇ।
ਰਾਜੇ ਰਾਣੇ ਸਭ ਬੜੇ ਕੰਬਖ਼ਤ ਨਿਕਲੇ,
ਪਾਪੀ ਰੱਖਦੇ ਰਹੇ ਗੁਮਾਨ ਉੱਚੇ।
ਰਾਜੇ ਸ਼ਾਹੀ ਦਾ ਭੁੱਗਾ ਅੱਜ ਚੋੜ ਹੋਇਆ,
ਹੋਏ ਸਤਿਗੁਰੂ ਦੇ ਪੂਰੇ ਬੋਲ ਸੁੱਚੇ।

ਕੰਧ ਪਾਪ ਦੀ ਜ਼ਰਾ ਨਾ ਰੋਕ ਸਕੀ,
ਰਾਹ ਕੂਕੇ ਸ਼ਹੀਦ ਤੂਫ਼ਾਨੀਆਂ ਦਾ।
ਮੇਲੇ ਲੱਗਦੇ ਉਨ੍ਹਾਂ ਦੀ ਰਾਖ ਉੱਤੇ,
ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ।

ਜਿਹੜੀ ਕੌਮ ਵਿਚ ਦੇਸ਼ ਪਿਆਰ ਹੀ ਨਹੀਂ,
ਉਹ ਕੌਮ ਹਮੇਸ਼ਾ ਨਹੀਂ ਜੀ ਸਕਦੀ।
ਮੂੰਹ ਟੁੱਟ ਜਾਏ ਸੂਈ ਇਤਫ਼ਾਕ ਦੀ ਦਾ,
ਹੋਇਆ ਦੇਸ਼ ਲੰਗਾਰ ਨਹੀਂ ਸੀ ਸਕਦੀ।
ਜੇ ਕਰ ਦੇਸ਼ ਪਿਆਰ ਪੈ ਜਾਏ ਮੱਠਾ,
ਧੌਣ ਉੱਚੀ ਨਾ ਕਦੀ ਉਠਾ ਸਕਦੀ।
ਜਿਸ ਮਹਿਲ ਦਾ ਬੌਝ ਬੇਤੋਲ ਹੋ ਜਾਏ,
ਓਸ ਮਹਿਲ ਦੀ ਅਟਕ ਨਹੀਂ ਨ੍ਹੀਂ ਸਕਦੀ।

ਜਿਹੜੇ ਸਿਦਕ ਭਨਾਂ ਵਿਚ ਠਿੱਲ੍ਹਦੇ ਨੇ,
ਮੂੰਹ ਮੋੜਦੇ ਚੜ੍ਹੀ ਤੁਗਿਆਨੀਆਂ ਦਾ।
ਕਹਿੰਦੇ ਬੈਠ ਤੂਫ਼ਾਨ ਦੀ ਹਿੱਕ ਉੱਤੇ,
ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ।

ਜੋਬਨ, ਹੁਸਨ, ਰਿਵਾਜ, ਠੁਕਰਾ ਦਿੰਦੇ,
ਜਿਹੜੇ ਮੌਤ ਨੂੰ ਟਿੱਚਰਾਂ ਕਰਨ ਵਾਲੇ।
ਕਰਨ ਗਊ ਗ਼ਰੀਬ ਦੀ ਰੱਖਿਆ ਉਹ,
ਜਿਹੜੇ ਜਾਨ 'ਤੇ ਦੁਖੜੇ ਜਰਨ ਵਾਲੇ।
ਕਦੋਂ ਡਰਨ ਤੂਫ਼ਾਨ ਦੀ ਸ਼ੂਕ ਕੋਲੋਂ,
ਮੌਤ ਰਾਣੀ ਨੂੰ ਹੱਸ ਕੇ ਵਰਨ ਵਾਲੇ।
ਦਿੰਦੇ ਜਾਨ ਮਜ਼ਲੂਮ ਦੀ ਜਾਨ ਬਦਲੇ,
ਪਿਆਰੇ ਦੇਸ਼ ਤੇ ਧਰਮ ਲਈ ਮਰਨ ਵਾਲੇ।

'ਪੰਛੀ' ਗੀਤ ਮਜ਼ਲੂਮਾਂ ਲਈ ਗਾਉਣ ਆਇਆ,
ਕੋਈ ਡਰ ਨਹੀਂ ਜੂਹਾਂ ਬੇਗਾਨੀਆਂ ਦਾ।
ਧਰਮੀ, ਸੂਰਮੇ, ਰਹਿਣ ਸ਼ਹੀਦ ਜੀਂਦੇ,
ਮੁੱਲ ਪੈਂਦਾ ਹੈ ਸਦਾ ਕੁਰਬਾਨੀਆਂ ਦਾ।

## ਕਵਿਤਾ

## ਮਾਲੇਰਕੋਟਲਾ ਦੇ ਸ਼ਹੀਦਾਂ ਦੇ ਨਾਂ

ਆਪਣੇ ਪੱਤਰੇ ਆਪ ਹੈ, ਇਤਿਹਾਸ ਦੁਹਰਾਂਦਾ।
ਲਹੂ ਜਦੋਂ ਮਜ਼ਲੂਮ ਦਾ, ਹੈ ਪੀਤਾ ਜਾਂਦਾ।
ਧਰਮ ਦਾ ਬੀਬਾ ਬਾਲ ਜਦ, ਰੋਂਦਾ ਕੁਰਲਾਂਦਾ।
ਸਿਦਕ ਤਦੋਂ ਇਨਸਾਨ ਦਾ, ਹੈ ਨਾਹਰਾ ਲਾਂਦਾ।
ਕੋਈ ਸਮੇਂ ਦਾ ਪਾਰਖੂ, ਆ ਕੇ ਮੁਸਕਾਂਦਾ।
ਜੀਵਨ ਦਾ ਹਰ ਮੋੜ ਹੈ, ਤਦ ਪਲਟਾ ਖਾਂਦਾ।

ਜਦ ਹੀ ਸ਼ੇਰ ਪੰਜਾਬ ਦਾ, ਕਰ ਗਿਆ ਚੜ੍ਹਾਈ।
'ਪੁੱਤ' 'ਪੋਤੇ' ਦੇ ਖ਼ੂਨ ਦੀ, ਫਿਰ ਗਈ ਦੁਹਾਈ।
ਚੰਗਿਆਂ ਭਲਿਆਂ ਹਾਕਮਾਂ, ਸੀ ਛੋਤ ਲੁਹਾਈ।
'ਜਿੰਦਾਂ' ਅਤੇ ਦਲੀਪ 'ਤੇ, ਫਿਰ ਗਈ ਸਿਆਹੀ।
ਸਿੱਖ ਰਾਜ ਦੀ ਦਿਨਾਂ ਵਿਚ, ਹੋ ਗਈ ਸਫ਼ਾਈ।
ਹਾਏ ! ਪੰਜਾਬ ਦੀ ਆਤਮਾ, ਰੋਈ ਕੁਰਲਾਈ।

ਬੇਇਤਫ਼ਾਕੀ ਗੋਰਿਆਂ ਨੇ ਖ਼ੂਬ ਤਕਾਈ।
ਬਲਦੀ ਉੱਤੇ ਤੇਲ ਪਾ, ਆ ਹੋਰ ਮਘਾਈ।
ਸਤਿਲੁਜ ਕੰਢੇ ਜੰਗ ਦੀ, ਫਿਰ ਗਈ ਦੁਹਾਈ।
ਨਾ-ਅਹਿਲਾਂ ਨੇ ਦੇਸ਼ ਦੀ, ਸੀ ਸ਼ਾਨ ਗੰਵਾਈ।
ਗੱਦਾਰੀ 'ਚੋਂ ਕਦੀ ਨਾ, ਮਿਲ ਸਕੇ ਅਫ਼ਾਈ।
ਇਸੇ ਲਈ ਪੰਜਾਬ ਦੀ, ਜਿੰਦੂ ਘਬਰਾਈ।

ਹਾਏ ! ਕਿਸਮਤ ਹਾਰੀ ਦੇਸ਼ ਦੀ, ਕੀ ਵਰਤੇ ਕਾਰੇ ?
ਬੁੱਕ ਬੁੱਕ ਹੰਝੂ ਕੇਰਦਾ, ਜੱਗ ਵੇਖ ਨਜ਼ਾਰੇ।

ਬਣੋ ਰੰਗੀਲੇ ਦੇਸ਼ ਦੇ, ਬਿੱਲੇ ਵਣਜਾਰੇ।
ਸ਼ੇਰ ਪਿਆ ਵਿਚ ਪਿੰਜਰੇ, ਉਹ ਡੀਂਗਾਂ ਮਾਰੇ।
ਟੌਪ ਹੋਇਆ ਪ੍ਰਧਾਨ ਸੀ, ਰੁਲ ਗਏ ਦਸਤਾਰੇ।
ਬਿੰਨ ਵੱਡੀ ਸਰਕਾਰ ਦੇ, ਸਿੰਘ ਜਿੱਤ ਕੇ ਹਾਰੇ।

ਕੁਝ ਸੁਣਿਆਂ ਕੁਝ ਵੇਖਿਆ, ਸਤਿਗੁਰ ਨੇ ਆਪੇ।
ਕਿਵੇਂ ਗੋਰਿਆਂ ਆਣ ਕੇ, ਗੱਦਾਰ ਸੰਜਾਪੇ।
ਗੁਰਸਿੱਖੀ ਦੀ ਅਣਖ 'ਤੇ, ਵੱਜ ਗਏ ਸੀ ਛਾਪੇ।
ਬੰਦਿਆਂ ਦੀ ਮਨੁੱਖਤਾ, ਵਿਗੜੀ ਹੋਈ ਜਾਪੇ।
ਨਫ਼ਰਤ ਤੇ ਖ਼ੁਦਗਰਜ਼ੀਆਂ ਦੇ ਰਾਗ ਅਲਾਪੇ।
ਆਪਣੇ ਵੈਰੀ ਹੋ ਗਏ, ਪੈ ਗਏ ਸਿਆਪੇ।

ਨਾਹਰਾ ਲਾਇਆ ਰਾਮ ਸਿੰਘ, ਕੂਕਾ ਬਲਕਾਰੀ।
ਸਤਿਗੁਰ ਜਿਸ ਨੂੰ ਮੰਨਦੀ, ਅੱਜ ਖਲਕਤ ਸਾਰੀ।
ਸੁੱਤਾ ਦੇਸ਼ ਜਗਾ ਲਿਆ, ਇਹ ਖੇਲ੍ਹ ਨਿਆਰੀ।
ਬਹੁਤੇ ਲੋਕੀਂ ਕਰ ਲਏ, ਉਸ ਨਾਮ-ਦੇ-ਧਾਰੀ।
ਮਾਲਾ ਨੂੰ ਜੋ ਸਮਝਦੇ, ਜਿੰਦੂ ਤੋਂ ਪਿਆਰੀ।
ਗਊ ਗ਼ਰੀਬ ਦੀ ਰੱਖਿਆ, ਹੋਈ ਦੇਸ਼ ਉਜਾਰੀ।

ਕੁਝ ਜਜ਼ਬੇ, ਕੁਝ ਵਲਵਲੇ, ਕੁਝ ਜਿਗਰਾ ਆਪਣਾ।
ਦੇਸ਼ ਆਜ਼ਾਦ ਕਰਾਵਣਾ, ਤੇ ਵਾਹਿਗੁਰੂ ਜਪਣਾ।
ਗਊ ਭਖਸ਼ਕ ਸਰਕਾਰ ਦਾ, ਸੀ ਤਖ਼ਤ ਪਲਟਣਾ।
ਦਾਰੂ, ਮਾਸ, ਸ਼ਰਾਬ ਨੂੰ, ਉੱਕਾ ਨਹੀਂ ਚੱਖਣਾ।
ਧਰਮ ਹੇਤ ਸਿਰ ਦੇਣ ਤੋਂ, ਉੱਕਾ ਨਹੀਂ ਝਕਣਾ।
ਭਰ ਦਿੱਤਾ ਪੰਜਾਬ ਦਾ, ਕਾਸਾ-ਦਿਲ ਸੱਖਣਾ।

ਬੁੱਚੜ ਖਾਨੇ ਖੋਲ੍ਹ ਤੇ, ਖੋਹ ਤਾਜ ਅਸਾਡਾ।
ਖੁਲਮ-ਖੁੱਲਾ ਆਖਿਆ, ਇਹ ਰਾਜ ਅਸਾਡਾ।
ਜ਼ਾਲਮ ਭਾਰੂ ਹੋ ਗਏ, ਕੀ ਨਾਚ ਅਸਾਡਾ?
ਬੇਸੁਰ ਕੀਤਾ ਗੋਰਿਆਂ ਨੇ, ਸਾਜ ਅਸਾਡਾ।
ਨੱਚੀ ਅਣਖ ਪੰਜਾਬ ਦੀ, ਪਾ ਰਾਚ ਅਸਾਡਾ।
ਮੁਜੀ ਬਣ ਕੇ ਜੀਵਣਾ, ਕੀ ਕਾਜ ਅਸਾਡਾ?

ਸ਼ਮ੍ਹਾਂ ਵੇਖ ਕੇ ਸਿਦਕ ਦੀ, ਜੁੜ ਪਏ ਦੀਵਾਨੇ।
ਸਾੜਨ ਲਈ ਖੰਭ ਆਪਣੇ, ਆ ਗਏ ਪਰਵਾਨੇ।
ਲੈ ਕੇ ਆਸ਼ਾ ਧਰਮ ਦੀ, ਨਿੱਤਰੇ ਮਸਤਾਨੇ।
ਛੋਹਿਆ ਰਾਗ ਅਕਾਲ ਦਾ, ਛੱਡ ਹੋਰ ਤਰਾਨੇ।
ਵਰਕਾ ਨਵਾਂ ਪਰਤਿਆ, ਇਤਿਹਾਸ ਪੁਰਾਣੇ।
ਟੁਰ ਪਏ ਖ਼ਫਣ ਬੰਨ੍ਹ ਕੇ, ਨਹੀਂ ਹੋਰ ਬਹਾਨੇ।

ਸੋਹਣੇ ਦੇਸ਼ ਪੰਜਾਬ ਵਿਚ, ਕਈ ਵਰਤੇ ਭਾਣੇ।
ਕੀ ਹੋਇਆ ਤੇ ਕਿਸ ਤਰ੍ਹਾਂ ਸਤਿਗੁਰ ਹੀ ਜਾਣੇ।
ਵਖਤ ਪਿਆ ਸਰਕਾਰ ਨੂੰ, ਤੇ ਤੜਫੇ ਰਾਣੇ।
ਕੂਕੇ ਭਾਗੀ ਦੇਸ਼ ਦੇ, ਚੜ੍ਹ ਆ ਗਏ ਥਾਣੇ।
ਝੂਠੇ ਕਰੇ ਮੁਕਦਮੇ, ਗੋਰੇ ਜਰਵਾਣੇ।
ਪਰ ਸਿੰਘਾਂ ਨੇ ਆਪ ਹੀ, ਜਾ ਸੀਨੇ ਤਾਣੇ।

ਲੈ ਕੇ ਆਗਿਆ ਗੁਰਾਂ ਤੋਂ, ਕੁਝ ਕਰਨਾ ਚਾਹਿਆ।
ਗਊ ਗ਼ਰੀਬ ਦੇ ਵਾਸਤੇ, ਹੁੰਬ ਮਰਨਾ ਚਾਹਿਆ।
ਦੇਸ਼ ਪਿਆਰੇ ਵਾਸਤੇ, ਦੁੱਖ ਜਰਨਾ ਚਾਹਿਆ।
ਜੋ ਨਾ ਹੋਇਆ ਜੱਗ ਤੋਂ, ਉਹ ਕਰਨਾ ਚਾਹਿਆ।
ਯਾਰ ਦੇ ਕੂਚੇ, ਸੀਸ ਦੇ, ਪਗ ਧਰਨਾ ਚਾਹਿਆ।
ਲਾੜੀ ਮੌਤ ਨੂੰ ਹੱਸ ਕੇ, ਕਿਉਂ ਵਰਨਾ ਚਾਹਿਆ?

ਗੁਰਾਂ ਆਖਿਆ, "ਠੱਲਿਓ! ਵੇਲਾ ਨਹੀਂ ਹਾਲੇ।"
"ਮੇਰੇ ਵੀ ਜਜ਼ਬਾਤ ਨੇ, ਕਿਉਂ ਪਏ ਸੰਭਾਲੇ?
ਬਿਨਾ ਸਮੇਂ ਤੋਂ ਕੰਮ ਸਭ, ਹੋ ਜਾਣ ਕੁਚਾਲੇ।"
ਖ਼ੂਨ ਖੌਲਿਆ ਜੋਸ਼ ਵਿਚ, ਦੇ, ਸਿਦਕ ਉਬਾਲੇ,
ਸਾਗਰ ਜੀਕਣ ਚੰਨ ਨੂੰ, ਤੱਕ ਲਏ ਉਛਾਲੇ।
ਕਹਿੰਦੇ, "ਹੁਕਮ ਅਕਾਲ ਦਾ, ਕਰ ਦਿਓ ਸੁਖਾਲੇ।"

"ਤੇਰੇ ਦਰ 'ਤੋਂ ਜਾਵਣਾ, ਅਰਦਾਸਾ ਕਰਕੇ।
ਜਿਉਂਦੇ ਹੁਣ ਨਹੀਂ ਪਰਤਣਾ, ਹੈ ਆਉਣਾ ਮਰ ਕੇ।
ਦੇ ਦੇ ਥਾਪੀ ਸੋਹਣਿਆਂ, ਮੋਢੇ ਹੱਥ ਧਰ ਕੇ।
ਜਿੱਤ ਲਿਆਈਦੇ ਲਾਜ ਨੂੰ, ਨਾ ਆਈਏ ਹਰ ਕੇ।
ਕੌਮੀ ਲੋੜ ਹੈ ਆਂਵਦਾ, ਫਾਂਸੀ 'ਤੇ ਚੜ੍ਹ ਕੇ।
ਤੋਪ ਦੀ ਕੁੱਖੀ ਭੰਨ ਕੇ, ਹੱਥ ਤੇਗਾਂ ਫੜ ਕੇ।"

ਕਰ ਦਿਖਲਾਇਆ ਕੂਕਿਆਂ, ਜੋ ਕਰਨਾ ਚਾਹਿਆ।
ਜ਼ਾਲਮ ਜੋ ਕੋਤਵਾਲ ਸੀ, ਫੜ ਕੇ ਝਟਕਾਇਆ।
ਹੋਰ ਕਈਆਂ ਦਾ ਨਾਲ ਹੀ, ਕਰ ਗਏ ਸਫ਼ਾਇਆ।
''ਕਰ ਦਿੱਤਾ ਜੋ ਹੁਕਮ ਸੀ'', ਆਖਰ ਫ਼ਰਮਾਇਆ।
ਅੱਜ ਉਲਾਂਭਾ ਧਰਮੀਆਂ ਨੇ, ਸਿਰ ਤੋਂ ਲਾਹਿਆ।
ਆਸ਼ਕ ਇਹ ਗੱਲ ਜਾਣਦੇ, ਜਾਂ ਕੂਕਾ ਜਾਇਆ।

ਅੱਜ ਜਿਨ੍ਹਾਂ ਦੀ ਰਾਖ 'ਤੇ, ਹਨ ਲੱਗਦੇ ਮੇਲੇ।
ਤੋਪਾਂ ਸਾਹਵੇਂ ਉੱਡਗੇ, ਉਹ ਵਾਂਗ ਗੁਲੇਲੇ।
ਮੌਤ ਨੂੰ ਸਾਹਵੇਂ ਵੇਖ ਕੇ, ਹੱਸੇ ਤੇ ਖੇਲੇ।
ਜਿਉਂ ਰਾਂਝਾ ਟੋਲੇ ਹੀਰ ਨੂੰ, ਫਿਰਦਾ ਵਿਚ ਬੇਲੇ।
ਸਿਦਕ ਝਨਾਂ ਨੂੰ ਲੰਘਣਾ, ਖੁਸ਼ੀਆਂ ਵਿਚ ਠੇਲ੍ਹੇ।
''ਇਦਾਂ ਲਾਹਾ ਲੈਣ ਦੇ, ਨਹੀਂ ਮਿਲਦੇ ਵੇਲੇ।''

ਦਿੱਲਤ ਸਾਰੀ ਵੇਖ ਕੇ, ਨਹੀਂ ਜੀਅ ਨਸ਼ਿਆਂਦਾ।
ਦਿਲਬਰੀਆਂ ਦੇ, ਕੋਈ ਨਹੀਂ ਦਿਲਬਰ ਅਖਵਾਂਦਾ।
ਸੱਚ, ਧਰਮ ਤੇ ਸਿਦਕ ਹੈ, ਜਿੱਥੇ ਮਹਿਕਾਂਦਾ।
ਓਸ ਦੇਸ਼ ਦਾ ਬਾਗ਼ ਹੀ, ਖਿੜ ਕੇ ਲਹਿਰਾਂਦਾ।
ਗੱਲਾਂ ਨਾਲ ਨਹੀਂ 'ਪੰਛੀਆ', ਕੁਝ ਵੀ ਹੱਥ ਆਂਦਾ।
ਬਿਨ ਕੁਰਬਾਨੀ ਕਦੀ ਨਾ, ਜੱਗ ਵਾਰਾਂ ਗਾਂਦਾ।

# ਗੀਤ

## ਯਾਦ ਸ਼ਹੀਦਾਂ ਦੀ

ਸਦਾ ਜੱਗ ਵਿਚ ਰਹੇ, ਯਾਦ ਸ਼ਹੀਦਾਂ ਦੀ !!
ਸਦਾ ਜੱਗ ਵਿਚ ਰਹੇ, ਯਾਦ ਸ਼ਹੀਦਾਂ ਦੀ !!

ਜਿਨ੍ਹਾਂ ਪਾਕ ਜ਼ਿੰਦਗਾਨੀ, ਦੇਸ਼ ਲਈ ਵਾਰੀ ਏ ।
ਮੰਝ ਦੀਆਂ ਧਾਰਾਂ ਵਿੱਚੋਂ, ਹਿੰਦ ਨੱਈਆ ਤਾਰੀ ਏ ।
ਕਿਵੇਂ ਭੁੱਲ ਜਾਏ ਯਾਦ, ਉਹਦੀਆਂ ਤਾਕੀਦਾਂ ਦੀ !!....

ਦੇਸ਼ ਲਈ ਸੀਸ ਵਾਰ, ਰਸਤਾ ਦਿਖਾ ਗਏ ਜੋ ।
ਸ਼ਾਂਤੀ ਦੇ ਸੋਮੇ ਬਣ, ਠੰਢ ਵਰਤਾ ਗਏ ਜੋ ।
ਨੀਂਹ ਕੋਈ, ਰੱਖ ਗਏ, ਨਵੀਆਂ ਉਮੀਦਾਂ ਦੀ !!...

ਮਹਿਲਾਂ ਤਾਂਈ ਛੱਡ ਜਿਨ੍ਹਾਂ ਕੁੱਲੀ ਨੂੰ ਉਸਾਰਿਆ ।
ਹਸਤੀ ਮਿਟਾ ਕੇ ਜਿਨ੍ਹਾਂ, ਜੀਵਨ ਸੰਵਾਰਿਆ ।
ਕਿੱਡੀ ਉੱਚੀ ਘਾਲਣਾ ਹੈ, ਧੰਨਿਆਂ, ਫਰੀਦਾਂ ਦੀ !!...

ਦੇਸ਼ ਲਈ, ਕੌਮ ਲਈ, ਜਿੰਦੜੀ ਨੂੰ ਵਾਰਨਾ ।
ਅੜ ਜਾਣਾ ਜ਼ੁਲਮ ਅਗੇ, ਡਿੱਗੇ ਨੂੰ ਉਭਾਰਨਾ !
ਗੂੰਜਦੀ ਆਕਾਸ਼ ਵਿਚ, ਰਾਗਣੀ ਮੁਰੀਦਾਂ ਦੀ !!...

ਸਦਾ ਜੱਗ ਵਿਚ ਰਹੇ, ਯਾਦ ਸ਼ਹੀਦਾਂ ਦੀ !!
'ਪੰਛੀ' ਜਗਾਵੇ ਸਾਨੂੰ, ਯਾਦ ਸ਼ਹੀਦਾਂ ਦੀ !!

## ਬਣੀਏਂ ਆਪ ਜੁਝਾਰ

ਪਾਪੀ ਪਾਪ ਕਮਾਂਵਦੇ, ਆਖ਼ਰ ਜਾਂਦੇ ਹਾਰ ।
ਸਮਾਂ ਸਜ਼ਾਈਂ ਦੇਂਵਦਾ, ਹੁੰਦੇ ਅੰਤ ਖ਼ੁਆਰ ।

ਸਦਾ ਉਹ ਜਿਉਂਦੇ ਜੱਗ 'ਤੇ, ਜੀਵਨ ਜਾਂਦੇ ਵਾਰ ।
ਜ਼ੁਲਮੀਂ, ਪਾਜੀ, ਮੂਜ਼ੀਆਂ, ਪੈਂਦੀ ਹੈ ਫਿਟਕਾਰ ।

ਮਜ਼ਲੂਮਾਂ ਦੀ ਹੋਂਦ ਲਈ, ਚੁੱਕਦੇ ਜੋ ਤਲਵਾਰ ।
ਇਕ ਵਾਰੀ ਤਾਂ ਸਮੇਂ ਦੀ, ਜਾਂਦੇ ਬਦਲ ਨੁਹਾਰ ।

ਸਿਦਕੀ, ਸੋਹਣੇ, ਸੂਰਮੇ, ਕਰਦੇ ਰਹਿਣ ਪੁਕਾਰ ।
"ਜਿਸ ਦੀ ਬਾਹੀਂ ਪਕੜੀਏ, ਉਸ ਨੂੰ ਲਾਈਏ ਪਾਰ ।"

ਕਪਟੀ ਤੇ ਖ਼ੁਦਗਰਜ਼ ਹੀ, ਛੱਡ ਜਾਵਣ ਵਿਚਕਾਰ ।
ਕ਼ਾਇਰ, ਬੁਜ਼ਦਿਲ, ਲਾਲਚੀ, ਡੁੱਬ ਜਾਂਦੇ ਮੰਝਧਾਰ ।

ਮਿਹਨਤ ਦਾ ਜੋ ਫ਼ਲਸਫ਼ਾ, ਇਹੋ ਕਰੇ ਉਧਾਰ ।
ਕੰਮ ਕਰਨ ਦੀ ਲਗਨ ਦਾ, ਹੁੰਦਾ ਹੈ ਸਤਿਕਾਰ ।

ਵਿਹਲੜ ਬੰਦੇ ਕੰਮ ਤੋਂ, ਕਰਦੇ ਜੋ ਇਨਕਾਰ ।
ਲੁੱਟ ਮਚਾਵਨ ਵਾਲੜੇ, ਸਾਨੂੰ ਨਹੀਂ ਸਵੀਕਾਰ ।

ਦੁਨੀਆਂ ਵਿਚ ਅਮੀਰ ਹੀ, ਕਰਦੇ ਅਤਿਆਚਾਰ ।
ਬਾਕੀ ਹੋਰ ਗ਼ਰੀਬ ਤਾਂ, ਰੋਟੀ ਲਈ ਲਾਚਾਰ !

ਲਾਲਚ ਅੰਦਰ ਲਾਲਚੀ, ਕਰਦੇ ਨੇ ਵਿਭਚਾਰ ।
ਇਸ ਤਰ੍ਹਾਂ ਦੇ ਜੱਗ ਦਾ, ਕਰੀਏ ਕੀ ਸਰਕਾਰ ?

ਜ਼ੋਰਾਵਰ ਨੂੰ ਜ਼ੋਰ ਦਾ, ਹੁੰਦਾ ਹੈ ਹੰਕਾਰ।
ਹੁਸਨ ਜਵਾਨੀ ਬਾਂਵਰੀ, ਕਰਦੀ ਮਾਰੋ ਮਾਰ।

ਦੁਖੀਆਂ ਦਾ ਤਾਂ ਭਲਾ ਹੈ, ਬੰਨ੍ਹ ਕੇ ਚੱਲਣ ਡਾਰ।
ਮੰਜ਼ਿਲ ਤਾਂ ਹੀ ਮੁੱਕਦੀ, ਬਣੀਏ ਸ਼ਾਹ ਸਵਾਰ।

ਰਾਜ ਤਾਂ ਸ਼ਕਤੀ ਨਾਲ ਹੈ, ਮਿਲਦਾ ਨਹੀਂ ਉਧਾਰ।
ਜੇਕਰ ਡੰਗ ਨਾ ਮਾਰੀਏ, ਛੱਡੀਏ ਨਾ ਫੁੰਕਾਰ।

ਜੇ ਕੋਈ ਐਂਵੇਂ ਘੂਰਦਾ, ਉਸ ਨੂੰ ਦਿਉ ਵੰਗਾਰ।
ਮਿਹਨਤ ਦਾ ਮੁੱਲ ਲੈਣ ਲਈ, ਸ਼ਕਤੀ ਭਰੋ ਭੰਡਾਰ।

ਜੇ ਕੋਈ ਆਪਣਾ ਮੀਤ ਹੈ, ਮਿਲੀਏ ਬਾਂਹ ਪਸਾਰ।
'ਪੰਛੀ' ਮੰਜ਼ਿਲ ਪਾਣ ਲਈ, ਬਣੀਏਂ ਆਪ ਜੁਝਾਰ।

## ਗੀਤ

## ਇਸ਼ਕ ਨੂੰ ਸੂਲੀ ਚੜ੍ਹਨਾ ਪੈਂਦਾ

ਅਮਨ ਨੂੰ ਪੱਕਿਆਂ ਕਰਨ ਦੀ ਖ਼ਾਤਰ,
ਸਿਰ ਧਰ ਤਲੀ 'ਤੇ ਲੜਨਾ ਪੈਂਦਾ!
ਮੋਕਾ ਤਾੜੂ ਨੂੰ ਕੀ ਕਹੀਏ?
ਇਸ਼ਕ ਨੂੰ ਸੂਲੀ ਚੜ੍ਹਨਾ ਪੈਂਦਾ!!

ਕਦ ਤੱਕ ਕੌਂਦੀ ਜ਼ੁਲਮ ਸਹਾਰੇ?
ਕਦ ਤੱਕ ਕੌਂਦੀ ਧੱਕੇ-ਸ਼ਾਹੀਆਂ?
ਲੋਕਾਂ ਦੀ ਪਤ ਰੱਖਣ ਖਾਤਰ,
ਸੂਰਮਿਆਂ ਨੂੰ ਮਰਨਾ ਪੈਂਦਾ!...

ਸੱਚ ਹਮੇਸ਼ਾ ਸੱਚ ਰਿਹਾ ਹੈ,
ਸੱਚ ਰਹੇਗਾ ਸੱਚ ਕਹਿ ਰਿਹਾਂ।
ਸੱਚ ਆਖ ਕੇ ਹਰ ਇਕ ਦੁਖੜਾ,
ਆਪਣੇ ਸਿਰ 'ਤੇ ਜਰਨਾ ਪੈਂਦਾ!...

ਬੰਦਾ ਰੱਬ ਨਹੀਂ ਹੈ ਯਾਰੋ,
ਇਸ ਦੀ ਸਮਝ ਦੀ ਹੱਦ ਹੈ ਕੋਈ।
ਜਦ ਕੋਈ ਚਾਰਾ ਹੋਰ ਨਾ ਹੋਵੇ,
ਫਿਰ ਸ਼ਮਸ਼ੀਰ ਨੂੰ ਫੜਨਾ ਪੈਂਦਾ!...

ਮੈਂ ਤਾਂ ਕਹਿਨਾਂ ਅਮਨ ਪੁਜਾਰੀ,
ਸੋਲਾਂ ਆਨੇ ਸੱਚ ਕਹਿ ਰਹੇ।

ਅਮਨ ਨੂੰ ਪੱਕਿਆਂ ਕਰਨ ਦੀ ਖ਼ਾਤਰ,
ਸਿਰ ਧਰ ਤਲੀ 'ਤੇ ਲੜਨਾ ਪੈਂਦਾ !...

ਮੌਕਾ ਤਾੜੂ ਨੂੰ ਕੀ ਕਹੀਏ ?
ਇਸ਼ਕ ਨੂੰ ਸੂਲੀ ਚੜ੍ਹਨਾ ਪੈਂਦਾ !
... ... ... ...
... ... ... ...

## ਪਲਕਾਂ ਰਹੀਆਂ ਖੁੱਲ੍ਹੀਆਂ

ਉਹ ਨਾ ਆਵੇ ਦਰਦ ਘਨੇਰਾ, ਅੱਖੀਆਂ ਭਰ ਭਰ ਡੁੱਲ੍ਹੀਆਂ ।
ਸਹਿਮ ਗਏ ਸੱਧਰਾਂ ਦੇ ਸੁਫਨੇ, ਆਸਾਂ ਖਾਕੂ ਰੁਲੀਆਂ ।
ਇਕ ਪਲ ਦਾ ਝਲਕਾਰਾ ਦੇਂਦੋਂ, ਜੀਵਨ ਹੁੰਦਾ ਰੌਸ਼ਨ,
ਮਾਹੀ ਬਾਝੋਂ ਸੱਖਣਾ ਵਿਹੜਾ, ਪਲਕਾਂ ਰਹੀਆਂ ਖੁੱਲ੍ਹੀਆਂ ।

## ਭਰੀਆਂ ਰਹੀਆਂ ਚੂਲੀਆਂ

ਮਜ਼ਬੂਰੀ ਵਿਚ ਹੌਕੇ ਭਰ ਕੇ, ਫੁਸਕਣ ਲੱਗੀਆਂ ਬੁੱਲ੍ਹੀਆਂ ।
ਸਾਂਭ ਸਾਂਭ ਕੇ ਰੱਖੀ ਜਾਵਾਂ, ਜੋ ਸੱਧਰਾਂ ਅਣਮੁੱਲੀਆਂ ।
ਪਰਬਤ ਦੀ ਚੋਟੀ ਤੋਂ ਉੱਚੀ, ਸਹਿਜ ਪਿਆਰ ਦੀ ਘਾਟੀ,
ਸੂਰਜ ਮੇਰਾ ਚੜ੍ਹਿਆ ਨਾਹੀਂ, ਭਰੀਆਂ ਰਹੀਆਂ ਚੂਲੀਆਂ ।

## ਪ੍ਰੇਮ ਤੜਾਵਾਂ

ਸਾਜਨ ਦੇ ਚਰਨੀ ਲੱਗਿਆਂ, ਜਾਪਣ ਗਰਮ ਹਵਾਵਾਂ ਠੰਡੀਆਂ ।
ਉਸ ਮਾਹੀ ਦੀ ਬੁਕਲ ਬਹਿ ਕੇ, ਦਿਸਣ ਸਭ ਉਜਾੜਾਂ ਮੰਡੀਆਂ ।
ਤੀਰ ਨੁਕੀਲਾ, ਤਿੱਖੀ ਬਰਛੀ, ਹਿਜਰ, ਆਖਦੇ ਲੋਕੀਂ,
ਖਿੱਚਿਆਂ ਕੀਕਣ ਟੁੱਟ ਜਾਵਣ ? ਜੋ ਪ੍ਰੇਮ ਤੜਾਵਾਂ ਗੰਢੀਆਂ ।

## ਪਿਆਸ ਨਹੀਂ ਹੈ ਬੁਝਦੀ

ਜਿਸ ਸੰਗ ਮੇਰੀ ਪ੍ਰੀਤ ਹੈ ਲੱਗੀ, ਉਸ ਨੂੰ ਇਕ ਦਿਨ ਤੱਕਾਂਗਾ ।
ਪਾ ਗਲਵੱਕੜੀ ਘੱਤ ਗਲ ਬਾਹੀਂ, ਸਭ ਕੁਝ ਦਿਲ ਦਾ ਦੱਸਾਂਗਾ ।

ਦੁਨੀਆਂ ਦੇ ਹਰ ਸਾਗਰ ਅੰਦਰ, ਪਿਆਸ ਨਹੀਂ ਹੈ ਬੁਝਦੀ;
ਧੂੜ ਤਿਹਾਈਆਂ ਬੁੱਲ੍ਹੀਆਂ ਉਸ ਦੇ, ਚਰਨਾਂ ਉੱਤੇ ਰੱਖਾਂਗਾ ।

## ਹੱਡੀਂ ਪਈਆਂ ਪੀਕਾਂ

ਠੰਡੜੀਆਂ ਪੌਣਾਂ ਦੇ ਵਿਚੋਂ, ਸਾਂ ਸਾਂ ਦੀਆਂ ਸੁਣੀਆਂ ਚੀਕਾਂ ।
ਢੋਲਣ ਬੈਠਾ ਦੂਰ ਅਸਾਥੋਂ, ਉਹ ਗਿਣ ਗਿਣ ਲਾਵੇ ਲੀਕਾਂ ।
ਹਿਜਰ ਪਿਆਲਾ ਗਲਕਸ ਕਰਕੇ, ਅਸੀਂ ਪੀਤਾ ਲਾ ਲਾ ਡੀਕਾਂ;
ਵੱਸ ਦੁਰੇਡੇ ਮਾਹੀ ਕੋਲੋਂ, ਸਾਡੇ ਹੱਡੀਂ ਪਈਆਂ ਪੀਕਾਂ ।

## ਨਾਮ ਰਸੀਲੇ

ਜਿਨ੍ਹਾਂ ਲੱਗੀ ਤਾਂਘ ਸੱਜਣ ਦੀ, ਉਨ੍ਹਾਂ ਬੜੇ ਵਸੀਲੇ ।
ਲੋਕਾਂ ਭਾਣੇ ਫਿਰਨ ਬਾਂਵਰੇ, ਹਨ ਪਰ ਬੜੇ ਰੰਗੀਲੇ ।
ਲਗਨ ਆਪਣੀ ਵਿਚ ਉਹ ਲੱਗੇ, ਸੱਜਣ ਵੱਲ ਨੂੰ ਵਹਿੰਦੇ ।
ਸਭ ਰਸਾਂ ਤੋਂ ਤਿਆਗੀ ਹੋ ਕੇ, ਬਣ ਗਏ ਨਾਮ ਰਸੀਲੇ ।

## ਮਨ ਵਿਚ ਯਾਦਾਂ

ਸੌਂਕੇ ਆਵਣ ਤੇਰੇ ਸੁਫਨੇ, ਉੱਠਿਆਂ ਦਿਲ ਵਿਚ ਯਾਦਾਂ ।
ਪੈਂਦੀ ਬਰਕ ਕਲੇਜੇ ਅੰਦਰ, ਕਿੱਦਾਂ ਇਸ ਨੂੰ ਸਾਧਾਂ ?
ਭਾਵੇਂ ਵੱਸੇਂ ਹਿੱਕੜੀ ਅੰਦਰ, ਤਾਂ ਵੀ ਹੱਥ ਨਾ ਆਇਆ;
ਮਨ ਦੀ ਧਰਤੀ ਅੰਦਰ ਪਾਈਆਂ, ਨਾਮ ਤਿਰੇ ਦੀਆਂ ਖਾਦਾਂ ।

## ਘੁੱਟ ਕੇ ਮੇਰੀ ਬਾਹੀਂ ਪਕੜੀਂ

ਤੇਰੇ ਵਿਚ ਸਮਾ ਕੇ ਸੱਜਣਾ, ਤੇਰਾ ਹੀ ਹੋ ਜਾਵਾਂ ।
ਮੇਰੇ ਸ਼ਹੁ ਸਾਗਰ ਬੇਅੰਤਾ, ਤੇਰੇ ਵਿਚ ਡੁੱਬ ਜਾਵਾਂ ।
ਸਭੇ ਆਸਾਂ ਛੱਡੀਆਂ ਮਾਹੀ, ਇਕੋ ਹੀ ਅਰਜੋਈ;
ਘੁੱਟ ਕੇ ਮੇਰੀ ਬਾਹੀਂ ਪਕੜੀਂ, ਵਿੱਛੜ ਕਿਤੇ ਨਾ ਜਾਵਾਂ ।

## ਕਾਸ਼ ! ਨਦੀ ਦਾ ਪਾਣੀ ਹੁੰਦਾ

ਯਾਦ ਤੇਰੀ ਵਿਚ ਵਹਿੰਦੇ ਹੰਝੂ, ਕੀਕਣ ਦੱਸ ਮੈਂ ਡੱਕਾਂ ?
ਭਰਿਆ ਜਿਉੜਾ ਗਦ-ਗਦ ਮੇਰਾ, ਕੀਕਣ ਸਾਂਭ ਕੇ ਰੱਖਾਂ ?
ਕਾਸ਼ ! ਨਦੀ ਦਾ ਪਾਣੀ ਹੁੰਦਾ, ਸਾਗਰ ਵਿਚ ਮਿਲ ਜਾਂਦਾ;
ਭਰ ਕੇ ਘੁੱਟ ਸਬਰ ਦੇ ਸੋਹਣਿਆਂ, ਪੰਧ ਲਮੇਰੇ ਕੱਟਾਂ ।

## ਇਹ ਮੈਨੂੰ ਕੋਈ ਦੱਸੇ

ਕੇਹੜੀ ਸ਼ੈਅ ਨੂੰ ਰੱਬ ਆਖਦੇ, ਇਹ ਮੈਨੂੰ ਕੋਈ ਦੱਸੇ ?
ਉਸ ਮੰਦਰ ਦਾ ਕਿਹੜਾ ਰਸਤਾ, ਜਿਸ ਮੰਦਰ ਉਹ ਵੱਸੇ ?
ਮੇਰੀ ਜਾਚੇ ਪਿਆਰ ਰਮਜ਼ ਹੈ, ਥਰ ਥਰ ਥਰ ਕੇ ਸੀਨੇ;
ਲਗਨ ਓਸ ਦੀ ਰਾਹ ਮੰਦਰ ਦਾ, ਇਹੋ ਹੀ ਗੱਲ ਜੱਚੇ ।

## ਪੱਲਾ ਉਸ ਦਾ ਖ਼ਾਲੀ

ਜਿਸ ਦੇ ਪੱਲੇ ਚਾਲ ਚਲਣ ਨਹੀਂ, ਪੱਲਾ ਉਸ ਦਾ ਖ਼ਾਲੀ ।
ਜਿਸ ਬੂਟੇ ਤੋਂ ਇਹ ਫਲ ਟੁਟਿਆ, ਝੂਰੇ ਉਸ ਦਾ ਮਾਲੀ ।
ਖੋਟੇ ਖਰੇ ਪਰਖ ਲੈ ਆਪੇ, ਆਪ ਦਿਲਾਂ ਦੀਆਂ ਜਾਣੇ;
ਉੱਚੀ ਸੁੱਚੀ ਮਹਿਕ ਇਹ 'ਪੰਛੀ', ਮਾਣੇ ਉੱਚ-ਖ਼ਿਆਲੀ ।

## ਜੀਂਦਾ ਹਾਂ ਇਨਸਾਨੀ ਜੀਵਨ

ਸ਼ੁਕਰ ਸ਼ੁਕਰ ਕਰ ਜੀਵਨ ਕੱਟਾਂ, ਆਕੜ ਹੈਂਕੜ ਨਾਹੀਂ ।
ਮਨ ਨੀਵਾਂ, ਮੱਤ ਉੱਚੀ ਹੋਈ, ਜੀਵਨ ਲੰਘੇ ਚਾਈਂ ।
ਇਸ ਦੁਨੀਆਂ ਵਿਚ ਵੱਸਦਾ ਰੱਸਦਾ, ਸਭ ਤੋਂ ਦੂਰ ਵਸੇਂਦਾਂ;
ਜੀਂਦਾ ਹਾਂ ਇਨਸਾਨੀ ਜੀਵਨ, ਦੇਵ, ਫ਼ਰਿਸ਼ਤਾ ਨਾਹੀਂ ।

## ਦੱਸ ਨਾ ਹੋਵੇ ਮੈਥੋਂ

ਯਾਦਾਂ ਵਿਚ ਸਮਾ ਕੇ ਮੇਰੇ, ਦੂਰ ਨਾ ਵੱਸ ਹੁਣ ਮੈਥੋਂ।
ਆ ਮੈਨੂੰ ਚਰਨਜੀਵ ਬਣਾ ਦੇ, ਦੂਰ ਨਾ ਨੱਸ ਹੁਣ ਮੈਥੋਂ।
ਪਿਆਰ ਦੀ ਰੀਤ ਨਹੀਂ ਇਹ ਮਾਹੀ, ਊਂਝ ਹੈ ਤੇਰੀ ਮਰਜ਼ੀ;
ਹਿਜਰ ਜੁਦਾਈ ਵਾਲਾ ਦੁਖੜਾ, ਦੱਸ ਨਾ ਹੋਵੇ ਮੈਥੋਂ।

## ਰੋਮ ਰੋਮ ਵਿਚ ਰਚਿਆਂ ਜਾਪੇਂ

ਧੜਕਣ ਬਣ ਕੇ, ਸੀਨੇ ਅੰਦਰ, ਆਪੇ ਇਸ ਵਿਚ ਕਰੇਂ ਨਿਵਾਸ।
ਹਰ ਇਕ ਰੋਮ 'ਚ ਰਚਿਆਂ ਜਾਪੇਂ, ਮੂਰਖ ਆਖਣ ਕਿੱਥੇ ਵਾਸ ?
ਇੱਕੋ ਲਗਨ ਤੇਰੀ ਹੈ ਲੱਗੀ, ਜੱਗ ਵਿਚ ਭਾਵੇਂ ਰਹੀਏ;
ਲੋਕ ਬਾਂਵਰੇ ਕੁਝ ਪਏ ਆਖਣ, ਤੈਨੂੰ ਸਮਝਾਂ ਸੀਨੇ ਪਾਸ।

## ਟੁੰਬ ਵਿਚੋਂ ਤਾਂ ਮਿਲੇ ਸਰੂਰ

ਬਣ ਕੇ ਧੜਕਣ ਸੀਨੇ ਵੱਸਦੇ, ਲੋਕਾਂ ਭਾਣੇ ਜਾਪੇਂ ਦੂਰ।
ਟੁੰਬੀ ਜਾਵੇਂ ਸਦਾ ਹੀ ਮਾਹੀ, ਟੁੰਬ ਵਿਚੋਂ ਤਾਂ ਮਿਲੇ ਸਰੂਰ।
ਜਗਤ ਗੁਬਾਰ ਹਨੇਰੇ ਅੰਦਰ, ਜਾਣਾ ਤੈਨੂੰ ਰਹਿਬਰ ਲੋਅ;
ਲੋਭ, ਲੋਭ, ਹੰਕਾਰ, ਖ਼ੁਦੀ ਤੋਂ, ਆਖਣ, ਵੱਸਨੈਂ ਕੋਹਾਂ ਦੂਰ।

## ਵਸਤ ਅਗੋਚਰ

ਵਾਸੀ ਬਣ ਕੇ ਪਿਆਰ ਨਗਰ ਦਾ,
ਸਭ ਕੁਝ ਆਪਣਾ ਪਿਆਰਾ ਕਰ।
ਰੀਤ ਦੇਸ ਦੀ ਸਿੱਖਣੀ ਹੈ ਜੇ,
ਸਤਿ ਸੰਗਤ ਵੱਲ ਤਿਆਰਾ ਕਰ।
ਨਾਮ ਦੀ ਦਾਰੂ ਪੀ ਲੈ ਰੱਜ ਕੇ,
ਮਨ ਨੂੰ ਜੱਗ ਤੋਂ ਨਿਆਰਾ ਕਰ।
ਤਾਂਹੀ ਵਸਤ ਅਗੋਚਰ ਲਈਏ,
ਜੱਗ ਤੋਂ ਇਕ ਕਿਨਾਰਾ ਕਰ।

## ਹੰਸ-ਸਰੋਵਰ-ਪ੍ਰੀਤ

ਪੀ ਕੇ ਨਾਮ ਪਿਆਲਾ 'ਪੰਛੀ'
ਕੁੱਲ ਦੇ ਕੁੱਲ ਸਿਆਪੇ ਵੱਢ।
ਰੂਹ ਤੋਂ ਮਸਤ ਦੀਵਾਨਾ ਬਣ ਕੇ,
ਆਪਣਾ ਅਤੇ ਪਰਾਇਆ ਛੱਡ।
ਜੇ ਆਖੇ ਕੋਈ ਝੂਠਾ ਤੈਨੂੰ,
ਐਧਰੋਂ ਸੁਣ ਕੇ ਔਧਰ ਕੱਢ।
ਬੱਗਲੇ ਛੱਪੜ ਛੱਪੜ ਭੌਂਦੇ;
ਜਾਣ ਨਾ ਹੰਸ ਸਰੋਵਰ ਛੱਡ।

## ਸਮਝਾਵੋ

ਜੀ ਸੱਜਣਾ ਕਿਤੇ ਬੇਹੜੀਂ ਆ ਕੈ,
ਇਹ ਦੁਨੀਆਂ ਤਾਨ੍ਹੇ ਦਿੰਦੀ।
ਤੱਕਿਆ ਠੋਕ ਵਜਾ ਕੇ ਇਸ ਨੂੰ,
ਇਹ ਗੰਦਿਆਂ ਨਾਲੋਂ ਗੰਦੀ।
ਦਿਲ ਵਿਚ ਕੇਹੜੀ ਮਸਤੀ ਆਈ?
ਪ੍ਰੀਤਾਂ ਹੀ ਭੁੱਲ ਗਈਆਂ;
ਕੇਹੜੀ ਗੱਲ ਤੋਂ ਕਰਵਟ ਬਦਲੀ,
ਕੁਝ ਵੀ ਸਮਝ ਨਾ ਪੈਂਦੀ।

## ਜਿੱਤ ਕੁਰਬਾਨੀ

ਕਦੀ ਮੌਤ ਤੋਂ ਡਰੇ ਨਾ, ਕੌਮੀ ਪਰਵਾਨੇ।
ਲੱਖਾਂ ਜਾਲਮ ਗਾ ਗਏ ਨੇ ਜੁਲਮ ਤਰਾਨੇ।
ਧਰਮੀ ਪਾਲਣ ਸਿਦਕ ਨੂੰ, ਛੱਡ ਦੇਣ ਬਹਾਨੇ।
ਪਰਖਣ ਛਾਤੀ ਆਪਣੀ, ਬਣ ਤੋਪ ਨਿਸ਼ਾਨੇ।

## ਪਰਵਾਨੇ ਜਾਨਣ

ਆਖ਼ਰ ਜਿੱਤ ਹੈ ਧਰਮ ਦੀ, ਧਰਮੀ ਹੀ ਮਾਣਨ ।
ਚੰਗਾ ਸ਼ਮਾ 'ਤੇ ਮੱਚਣਾ ਪਰਵਾਨੇ ਜਾਣਨ ।
ਅਰਸ਼ ਫਰਸ਼ ਝੁੱਕ ਜਾਂਵਦੇ, ਕੁਰਬਾਨੀ ਅੱਗੇ,
'ਵਾ ਸਮੇਂ' ਦੀ 'ਪੰਛੀਆ' ਫਿਰ ਰੁੱਕ ਕੇ ਵੱਗੇ ।

## ਤੜਪ

ਪੀਲੇ ਪੀਲੇ ਫੁੱਲਾਂ ਵਾਲੀ, ਇਹ ਰੁੱਤ ਬਸੰਤ ਸੁਹਾਵੇ ।
ਪੱਤੀਆਂ ਦੀ ਹਰਿਆਲੀ ਵਿਚੋਂ, ਖੁਸ਼ਹਾਲੀ ਵਲ ਖਾਵੇ ।
ਸਾਜਨ ਦੀ ਅਲਬੇਲੀ ਨਗਰੀ, ਸਾਜਨ ਬਾਝੋਂ ਰੋਂਵੇ,
ਇਕੋ ਲੋਚਾ ਦੀਦ ਉਹਦੇ ਦੀ, ਉਮਲ ਉਮਲ ਜੀਅ ਆਵੇ ।

## ਬੁੱਸ ਬੁੱਸ ਕਰਦੀਆਂ ਬੁਲ੍ਹੀਆਂ

ਪੀਲੇ ਪੀਲੇ ਫੁੱਲ ਬਸੰਤੀ, ਸੀ ਭੇਦ ਦਿਲੇ ਦੇ ਖੋਲ੍ਹੇ ।
ਬ੍ਰਿਹੋਂ ਵਗੁਤੀਆਂ ਅੱਖੀਆਂ ਵਿਚੋਂ, ਹੰਝੂ ਤ੍ਰਿਪ ਤ੍ਰਿਪ ਡੋਲ੍ਹੇ ।
ਪ੍ਰੀਤਾਂ ਦੇ ਵਣਜਾਰੇ ਸਾਡੇ, ਦੂਰ ਵਸੇਬਾ ਕੀਤਾ,
ਬੁੱਸ ਬੁੱਸ ਕਰਦੀਆਂ ਬੁਲ੍ਹੀਆਂ ਵਿਚੋਂ, ਦੋ ਅੱਖਰ ਇਹ ਬੋਲੇ ।

## ਪਿਆਰ ਰੀਤ

ਸੁਭਾ ਸਵੇਰੇ ਤ੍ਰੇਲ ਤ੍ਰਬਕਿਆਂ, ਧਰਤੀ ਗਿੱਲੀ ਕੀਤੀ ।
ਕੋਮਲ ਜਜ਼ਬੇ ਟਹਿ ਨਾ ਸੱਕੇ, ਪੁੱਛ ਬੈਠਾ ਹੱਡ ਬੀਤੀ ।
ਲੁੱਛ ਲੁੱਛ ਕਰਦਿਆਂ ਜਜ਼ਬਿਆਂ ਵਾਲੇ, ਸੰਗਦੇ ਸੰਗਦੇ ਬੋਲੇ,
ਮਾਹੀ ਖ਼ਾਤਰ ਮਿੱਟੀ ਰੁਲਣਾ, ਇਹ ਪਿਆਰਾਂ ਦੀ ਰੀਤੀ ।

## ਨੂਟ ਅੱਖੀਆਂ ਵੇਖਾਂ

ਉਥੜਵਾਦਿਆਂ ਉੱਠ ਰਾਤ ਨੂੰ, ਚੰਦਾ ਤੈਨੂੰ ਵੇਖਾਂ।
ਸ਼ਾਮ ਸੁੰਦਰੀਆ ਮੁਖੜਾ ਤੇਰਾ, ਦੱਸ ਤੇਰਿਆਂ ਠੇਖਾਂ।
ਵਾਹ! ਸ਼ਾਂਤੀ ਦੇ ਸੋਮੇ ਚੰਦਾ, ਪਿਆਰੇ ਚੁੰਮਣ ਕਿਰਨਾਂ,
ਮੇਰੀ ਮਾਹੀ ਤੇਥੋਂ ਸੋਹਣਾ, ਨੂਟ ਅੱਖੀਆਂ ਵੇਖਾਂ।

## ਫਸ ਕੇ ਕਾਹਦਾ ਫਟਕਣ

ਕੁਦਰਤ ਵਿਚ ਵਿਛੋੜਾ ਜਾਪੇ, ਇਕ ਸਦੀਵੀ ਧੜਕਣ।
ਅਰਸ਼ ਦੇ ਵਿਚੋਂ ਚਾਨਣ ਟੁੱਟਦਾ, ਵੇਖੋ ਉਗਮੇ ਕੜਕਣ।
ਖੁਸ਼ੀਆਂ ਦੇ ਅਰਮਾਨ ਰਖੇਂਦਾ, ਆਦਮ ਰੱਖੋਂ ਵਿੱਛੜੇ,
ਜੀਵਨ ਦੇ ਉਲਝੇਵੇਂ ਅੰਦਰ, ਫਸ ਕੇ, ਕਾਹਦਾ ਫਟਕਣ।

